ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਮਾਤਾਵਾਂ

ਲੇਖਕ :

ਨਿਹਾਲ ਸਿੰਘ

ਪ੍ਰਕਾਸ਼ਕ :

ਨਾਮਧਾਰੀ ਇਸਤਰੀ ਵਿਦਿਕ ਜਥਾ, ਸ੍ਰੀ ਭੈਣੀ ਸਾਹਿਬ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਮੁਖ ਸ਼ਬਦ

ਸੰਪ੍ਰਦਾਇ ਚਾਹੇ ਕਿਤਨੀ ਹੀ ਵੱਡੀ ਕਿਉਂ ਨਾ ਹੋਵੇ, ਪ੍ਰਚਾਰ ਤੋਂ ਬਿਨਾ ਖਤਮ ਹੋ ਜਾਂਦੀ ਹੈ। ਪ੍ਰਚਾਰ ਦੋ ਕਿਮਮ ਦਾ ਹੈ—ਤਕਰੀਰੀ ਅਤੇ ਤਹਿਰੀਰੀ। ਤਕਰੀਰੀ ਪ੍ਰਚਾਰ ਆਦਮੀ ਸੁਣ ਲੈਂਦਾ ਹੈ, ਕੋਈ ਇਕ ਅੱਧ ਹੀ ਹੁੰਦਾ ਹੈ, ਜੋ ਸੁਣ ਕੇ ਯਾਦ ਰਖਦਾ ਹੈ। ਬਹੁਤੇ ਜਲਦੀ ਹੀ ਭੁਲ ਜਾਂਦੇ ਹਨ। ਪਰ ਜੋ ਇਕ ਕਾਗਜ਼ ਤੇ ਲਿਖਿਆ ਜਾਏ, ਉਹ ਹਜ਼ਾਰਾਂ ਵਰ੍ਹਿਆਂ ਤਕ ਵੀ ਪੜ੍ਹਿਆ ਜਾਂਦਾ ਹੈ। ਤਕਰੀਰ ਨੂੰ ਇਕ ਨਿਸਚਿਤ ਗਿਣਤੀ ਦੇ ਆਦਮੀ, ਜਿਤਨੇ ਉਸ ਵੇਲੇ ਹਾਜ਼ਰ ਹੋਣ, ਸੁਣ ਸਕਦੇ ਹਨ ਪਰ ਤਹਿਰੀਰੀ ਪ੍ਰਚਾਰ ਲੱਖਾਂ ਆਦਮੀ ਪੜ੍ਹਦੇ ਹਨ ਅਤੇ ਫਿਰ ਦੋਬਾਰਾ ਪੜ੍ਹ ਕੇ ਯਾਦ ਰਖ ਸਕਦੇ ਹਨ।

ਜੋ ਮਾਸਟਰ ਨਿਹਾਲ ਸਿੰਘ ਨੇ ਤਹਿਰੀਰੀ ਪ੍ਰਚਾਰ ਦੇ ਰੂਪ ਵਿਚ ਸੇਵਾ ਨਾਮਧਾਰੀ ਪੰਥ ਦੀ ਕੀਤੀ ਹੈ, ਬਹੁਤ ਸ਼ਲਾਘਾ-ਯੋਗ ਯਤਨ ਹੈ। ਇਸ ਬਿਰਧ ਅਵਸਥਾ ਵਿੱਚ ਨਾਮਧਾਰੀ ਪੰਥ ਦਾ ਪ੍ਰਚਾਰ ਕਰਨ ਦੀ ਉਨ੍ਹਾਂ ਵਿਚ ਅਥਾਹ ਸ਼ਰਧਾ ਹੈ। ਮਾਸਟਰ ਜੀ ਨੇ ਅਗੇ ਵੀ ਸੱਤ-ਅੱਠ ਪੁਸਤਕਾਂ ਲਿਖਤੀ ਰੂਪ ਵਿਚ ਨਾਮਧਾਰੀ ਪੰਥ ਨੂੰ ਦਿਤੀਆਂ ਹਨ। ਹੁਣ ਫਿਰ "ਮਾਤਾਵਾਂ ਭੈਣਾਂ" ਤੇ "ਬੇਅੰਤ ਲੀਲ੍ਹਾ—ਲੜੀ ਨੰ: ੩" ਦੋ ਪੁਸਤਕਾਂ ਨਾਮਧਾਰੀ ਪੰਥ ਨੂੰ ਦੇ ਰਹੇ ਹਨ। ਮੈਂ ਇਹ ਦੋਵੇਂ ਖਰੜੇ ਪੜ੍ਹੇ ਹਨ, ਬਹੁਤ ਸੁੰਦਰ ਸਰੂਪ ਵਿਚ ਲਿਖੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਸਿਖ ਦੀ ਸ਼ਰਧਾ ਗੁਰੂ ਘਰ ਨਾਲ ਬਣਦੀ ਹੈ। ਮੈਂ ਮਾਸਟਰ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਨਾਮਧਾਰੀ ਨੌਜਵਾਨਾਂ ਤੇ ਯੁਵਤੀਆਂ ਨੂੰ ਇਹ ਬੇਨਤੀ ਕਰਦਾ ਹਾਂ ਕਿ ਉਹ ਇਨ੍ਹਾਂ ਕਿਤਾਬਾਂ ਨੂੰ ਪੜ੍ਹਨ ਅਤੇ ਆਪਣੇ ਜੀਵਨ ਵਿੱਚ ਤਬਦੀਲੀ ਲਿਆਉਣ।

ਅੰਤ ਵਿਚ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕਰਾਂਗਾ ਕਿ ਉਹ ਮਾਸਟਰ ਜੀ ਨੂੰ ਦੇਹ ਅਰੋਗਤਾ ਅਤੇ ਨਾਮਧਾਰੀ ਪੰਥ ਦੀ ਹੋਰ ਸੇਵਾ ਕਰਨ ਦਾ ਬਲ ਬਖਸ਼ਣ।

**ਪੰਡਿਤ ਗੋਪਾਲ ਸਿੰਘ**
ਤਪਾ ਜ਼ਿਲਾ ਸੰਗਰੂਰ
੧੯ ਮਾਘ ੨੦੩੯

# ਦੋ ਸ਼ਬਦ

ਇਸਤਰੀ ਕੋਮਲਤਾ, ਸੁਸ਼ੀਲਤਾ ਤੇ ਸੇਵਾ ਦੀ ਦੇਵੀ ਹੈ। ਈਸ਼ਵਰ ਨੇ ਇਸ ਵਿੱਚ ਤੱਪ, ਧੀਰਜ ਅਤੇ ਕੁਰਬਾਨੀ ਕੁਟ ਕੁਟ ਕੇ ਭਰੀ ਹੋਈ ਹੈ। ਆਪਾ ਵਾਰ ਦੂਜੇ ਦੀ ਸੇਵਾ ਕਰਨੀ ਇਸ ਦਾ ਸੁਭਾਵਕ ਗੁਣ ਹੈ। ਸੀਤਾ ਮਾਤਾ ਜੀ ਪਤੀ-ਪ੍ਰੇਮ ਹਿਤ ਜੰਗਲਾਂ ਨੂੰ ਛਾਣਿਆ। ਬਨ-ਕਠਨਾਈਆਂ ਨੂੰ ਖਿੜੇ ਮਥੇ ਸਹਾਰਿਆ। ਦਰ ਆਏ ਭੇਖੀ ਅਤਿਥੀ ਨੂੰ ਖਾਲੀ ਨਾ ਜਾਣ ਦਿੱਤਾ, ਭਾਵੇਂ ਜਾਨ ਨੂੰ ਖਤਰੇ ਵਿੱਚ ਪਾ ਲਿਆ। ਦਰੋਪਤੀ ਪਤੀ ਆਗਿਆ ਵਿਚ ਹਾਰ ਗਈ। ਫਿਰ ਵੀ ਪਾਂਡੋਆਂ ਦੀ ਸੇਵਾ ਵਿਚ ਅਨਗਹਿਲੀ ਨਹੀਂ ਆਉਣ ਦਿਤੀ। ਪਤਿਬ੍ਰਤੀ ਸਾਵਿਤਰੀ ਨੇ ਆਪਣੇ ਪਤਿਬ੍ਰਤ ਧਰਮ 'ਚ ਪ੍ਰਪਕਤਾ ਕਾਰਨ ਜਮ ਰਾਜ ਦੇ ਦੇਸ ਨੂੰ ਜਾ ਰਹੇ ਪਤੀ ਨੂੰ ਵਾਪਸ ਬੁਲਾ ਲਿਆ ਅਤੇ ਆਪਣੇ ਗੁਆਚੇ ਰਾਜ-ਪਾਟ ਨੂੰ ਵੀ ਵਾਪਸ ਲੈ ਲਿਆ।

ਚਤੌੜ ਦੀ ਰਾਣੀ ਪਦਮਣੀ ਆਪਣੀਆਂ ਸਹੇਲੀਆਂ ਸਹਿਤ ਆਪਣੀ ਇਜ਼ਤ, ਸੱਤ ਅਤੇ ਧਰਮ ਦੀ ਪਾਲਣਾ ਕਰਦਿਆਂ ਚੰਦਨ ਦੀ ਚਿਖਾ ਵਿੱਚ ਸੜ ਕੇ ਸੁਆਹ ਹੋ ਗਈ, ਮਗਰ ਜ਼ਾਲਮ ਖਿਲਜੀ ਦੇ ਪੰਜਿਆਂ ਵਿਚ ਨਾ ਫਸੀ। ਮਾਤਾ ਭਾਗੋ ਭਾਈ ਮਾਂਹ ਸਿੰਘ ਤੇ ਉਨ੍ਹਾਂ ਦੇ ਦਸਮ ਪਿਤਾ ਤੋਂ ਬੇਮੁਖ ਹੋਏ ਸਾਥੀਆਂ ਵਿੱਚ ਨਵੀਂ ਰੂਹ ਫੂਕੀ। ਜਿਸ ਦਾ ਸਦਕਾ ਸੂਰਮਿਆਂ ਦੀ ਮੌਤ ਪਾ ਸ਼ਹਾਦਤ ਦਾ ਬਾਟਾ ਗੱਟ ਗੱਟ ਕਰ ਕੇ ਪੀ ਗਏ। ਮਹਾਰਾਣੀ ਝਾਂਸੀ ਗੁਲਾਮੀ ਦੇ ਸੰਗਲਾਂ ਨੂੰ ਤੋੜਨ ਵਾਸਤੇ ਅਤੇ ਅਣਖੀ ਜੀਵਨ ਬਤੀਤ ਕਰਨ ਖਾਤਰ ਆਪਣੇ ਬਚੇ ਨੂੰ ਪਿੱਠ ਨਾਲ ਬੰਨ੍ਹ ਘੋੜੇ ਤੇ ਸਵਾਰ, ਮਰਦਾਂ ਦਾ ਬਾਣਾ ਪਹਿਣ ਰਣ ਵਿੱਚ ਜੂਝਦੀ; ਲਹੂ ਲੁਹਾਨ ਹੋ ਸਚ ਖੰਡ ਪਧਾਰੀ। ਮਾਤਾ ਇੰਦ ਕੌਰ ਤੇ ਖੇਮ ਕੌਰ ਨੇ ਸ: ਹਰੀ ਸਿੰਘ ਦੀ ਕਮਾਨ ਹੇਠਾਂ ਬੁਚੜਾਂ ਤੋਂ ਗਊਆਂ ਛੁਡਾਉਣ ਹਿਤ ਦੇਸ਼ 'ਚੋਂ ਗੁਲਾਮੀ ਦੀ ਲਾਨ੍ਹਤ ਨੂੰ ਦੂਰ ਕਰਨ ਖਾਤਰ ਜਾ ਰਹੇ ਜਥੇ ਦੇ ਅਗੇ ਸ਼ਹੀਦੀ ਝੰਡਿਆਂ ਨੂੰ ਚੁੱਕ ਭਾਰਤ ਦੀਆਂ ਨਾਰੀਆਂ ਵਿਚ ਆਪਾ ਵਾਰਨ ਦਾ ਪਾਠ ਪੜ੍ਹਾਉਣ ਦੀ ਪਹਿਲ-ਕਦਮੀ ਕੀਤੀ।

ਲੈਲਾ, ਸ਼ੀਰੀਂ, ਸੱਸੀ ਤੇ ਹੀਰ ਆਦਿ ਦਾ ਆਪਣੇ ਪ੍ਰੇਮੀਆਂ ਖਾਤਰ ਜਾਨਾਂ ਤੇ ਖੇਡ ਕੇ ਪ੍ਰੇਮ ਨੂੰ ਲਾਜ ਨਾ ਲਗਣ ਦਿਤੀ।

ਕੀ ਕਾਰਣ ਹੈ ਨਾਮਧਾਰਨ ਮਾਤਾਵਾਂ ਦਾ, ਜਿਨ੍ਹਾਂ ਅੰਗਰੇਜ਼ ਦੇ ਜੂਲੇ ਨੂੰ ਦੇਸ਼ ਤੋਂ

ਪਰ੍ਹ ਹਟਾਉਣ ਖਾਤਰ ਆਪਣੇ ਪਤੀਆਂ ਨੂੰ, ਭਰਾਵਾਂ ਨੂੰ, ਬਚਿਆਂ ਨੂੰ ਅਕਹਿ ਤੇ ਅਸਹਿ ਤਸੀਹੇ ਝਲਦਿਆਂ ਤੱਕ, ਹਮੇਸ਼ਾ ਉਤਸ਼ਾਹ ਕਰਨ ਹਿਤ ਪ੍ਰੇਰਨਾ ਦੇਂਦੀਆਂ ਰਹੀਆਂ ਅਤੇ ਸ਼ੁਕਰ ਸ਼ੁਕਰ ਕਰਦਿਆਂ ਭਾਣਾ ਮੰਨਣ ਵਾਸਤੇ ਪ੍ਰੇਰਨਾ ਦੇਂਦੀਆਂ ਰਹੀਆਂ । ਇਸੇ ਤਰ੍ਹਾਂ ਮਨੂੰ ਦੀ ਜੇਲ੍ਹ ਵਿਚ ਸਵਾ ਸਵਾ ਮਣ, ਦਾਣਾ ਪੀਂਹਦਿਆਂ ਅਤੇ ਜਿਗਰ ਦੇ ਟੋਟਿਆਂ ਨੂੰ ਨੇਜ਼ਿਆਂ ਨਾਲ ਵਿੰਨ੍ਹਿਆਂ ਤੱਕ, ਸੀ ਤਕ ਨਾ ਕੀਤੀ ।

ਉਨੀ ਸੌ ਸੰਤਾਲੀ ਦੀ ਵੰਡ ਸਮੇਂ ਅਨੇਕਾਂ ਦੇਵੀਆਂ ਨੇ ਮੰਦਰਾਂ ਨੂੰ ਅੱਗ ਲਾ ਜਾਂ ਖੂਹਾਂ ਜਾਂ ਦਰਿਆਵਾਂ ਵਿਚ ਛਾਲਾਂ ਮਾਰ, ਜਾਨਾਂ ਦੇ ਦਿਤੀਆਂ ਮਗਰ ਆਪਣੀ ਇੱਜ਼ਤ ਦੀ ਚਿੱਟੀ ਚਾਦਰ ਨੂੰ ਦਾਗ ਨਾ ਲਗਣ ਦਿਤਾ। ਰੁਖੀ ਮਿਸੀ ਖਾ ਕੇ ਆਪਣੇ ਪਤੀ ਦੀ ਸੇਵਾ ਕਰਨੀ ਇਸੇ ਦੇ ਹਿਸੇ ਆਈ ਹੈ ।

ਇਸਤਰੀ ਕੀ ਨਹੀਂ ਕਰ ਸਕਦੀ ? ਅੱਜ ਸਾਇੰਸ ਮਾਣ ਕਰਦੀ ਹੈ ਕਿ ਉਸ ਨੇ ਆਹ ਕੀਤਾ, ਇਸ ਔਹ ਕੀਤਾ ਪਰ ਫ਼ਰੀਦ ਮਾਤਾ ਆਪਣੇ ਲਾਡਲੇ ਪੁਤਰ ਦੇ ਸਿਰ ਤੇ ਪਿਆਰ ਦੇਂਦਿਆਂ ਕਹਿਆ, ਬੱਚਾ ! ਜਿਨ੍ਹਾਂ ਰੁਖਾਂ ਦੇ ਪਤੇ ਖਾ ਕੇ ਤੂੰ ਢਿਡ-ਪੂਰਤੀ ਕਰਦਾ ਰਹਿਆ ਹੈਂ, ਉਨ੍ਹਾਂ ਵਿਚ ਵੀ ਜਾਨ ਏ, ਉਹ ਦੁਖ ਸੁਖ ਮਹਿਸੂਸ ਕਰਦੇ ਹਨ। ਅਜ ਵੀਹਵੀਂ ਸਦੀ ਵਿੱਚ ਆ ਕੇ ਸਾਇੰਸ ਨੂੰ ਪਤਾ ਲਗਾ ਹੈ ਕਿ ਬਨਸਪਤੀ ਵਿਚ ਵੀ ਜਾਨ ਹੈ । ਚੰਭੇ ਦੀ ਭੋਲੀ ਭਾਲੀ ਮਾਈ ਦਾਨੀ ਨੇ ਕਿਸੇ ਯੂਨੀਵਰਸਿਟੀ ਦੀ ਡਿਗਰੀ ਪ੍ਰਾਪਤ ਨਹੀਂ ਕੀਤੀ ਸੀ, ਉਹ ਨਦੀਆਂ ਦੇ ਪਾਣੀਆਂ ਨਾਲ ਗੱਲਾ ਕਰ ਸਕਦੀ ਸੀ। ਉਹ ਅੰਮ੍ਰਿਤ ਵੇਲੇ ਦੇ ਇਸ਼ਨਾਨ ਦੀ ਆਦੀ ਸੀ। ਬਿਆਸਾ ਦੂਰ ਵਗਦਾ ਸੀ। ਇਕ ਦਿਨ ਮਾਈ ਨੇ ਕਹਿਆ; ਜੇ ਬੱਚਾ ਤੂੰ ਲਾਗੇ ਆ ਜਾਵੇਂ ਤਾਂ ਮੈਂ ਜ਼ਰਾ ਪਿੰਡਾ ਤਾਂ ਗਿਲਾ ਕਰ ਲਿਆ ਕਰਾਂ। ਨਦੀ ਨੇ ਧੰਨ ਭਾਗ ਜਾਣੇ ਤੇ ਹੌਲੀ ਹੌਲੀ ਚੰਭੇ ਲਾਗੇ ਆ ਗਈ। ਪਿੰਡ ਵਾਸੀਆਂ ਨੂੰ ਫਿਕਰ ਲਗਾ। ਉਹ ਮਾਈ ਦੇ ਚਰਨਾਂ ਵਿਚ ਹਾਜ਼ਰ ਹੋਏ। ਮਾਤਾ ਨੇ ਮੁੜ ਦਰਿਆ ਨੂੰ ਆਖਿਆ, "ਬੱਚਾ ! ਤੈਨੂੰ ਲਾਗੇ ਆਉਣ ਵਾਸਤੇ ਕਹਿਆ ਸੀ, ਪਿੰਡ ਢਾਹੁਣ ਵਾਸਤੇ ਨਹੀਂ ਸੀ ਆਖਿਆ।" ਲੋਕੀ ਇਸ ਗਲ ਦੀ ਗਵਾਹੀ ਭਰਦੇ ਹਨ ਕਿ ਬਿਆਸਾ ਉਸ ਦਿਨ ਤੋਂ ਅਗੇ ਨਹੀਂ ਵਧਿਆ।

ਮਾਤਾ ਜੀਵਨ ਕੌਰ ਦਾ ਨਾਉਂ ਲਿਆਂ ਰੋਮ ਰੋਮ ਵਿਚ ਖੇੜਾ ਆ ਜਾਂਦਾ ਏ। ਜਿਨ੍ਹਾਂ ਗੋਰਾ ਸ਼ਾਹੀ ਦੇ ਧਕਿਆਂ ਦੇ ਬਾਵਜੂਦ ਦੇਸ਼ ਪ੍ਰੇਮੀਆਂ ਨੂੰ ਅੰਦਰ ਵਾੜ ਵਾੜ ਚੂਰੀਆਂ ਖੁਆਈਆਂ। ਜਿਨ੍ਹਾਂ ਦਾ ਦਰ ਆਪਣੇ ਤੇ ਗ਼ੈਰਾਂ ਵਾਸਤੇ ਵੀ ਖੁਲ੍ਹਾ ਰਹਿੰਦਾ ਸੀ। ਜਿਨ੍ਹਾਂ ਦੀ ਸਖਾਵਤ ਨੇ ਗੁਰੂ ਘਰ ਨਾਲ ਇੱਟ ਖੜਕਾ ਲਾਈ ਰਖਣ ਵਾਲਿਆਂ ਦੇ ਪ੍ਰਵਾਰਾਂ ਨੂੰ ਆਪਣੇ ਪ੍ਰਵਾਰ ਨਾਲੋਂ ਵੱਧ ਪਾਲਣਾ ਕੀਤੀ। ਅਜ ਮਾਤਾ ਚੰਦ ਕੌਰ ਤੇ ਬੇਬੇ ਦਲੀਪ ਕੌਰ ਉਨ੍ਹਾਂ ਦੇ ਪੂਰਨਿਆਂ ਤੇ ਚਲਦਿਆਂ ਅਗੋਂ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਤਨ, ਮਨ ਅਤੇ ਧਨ ਨਾਲ ਲੋੜਵੰਦਾਂ ਦੀ ਉਦਰ-ਪੂਰਤੀ ਕਰਦਿਆਂ ਉਨ੍ਹਾਂ ਦੀਆਂ ਖੁਸ਼ੀਆਂ ਲੈ ਰਹੀਆਂ ਹਨ ।

ਇਹ ਹਥਲੀ ਪੁਸਤਕ ਵੀ ਉਨਾਂ ਦੀ ਪ੍ਰੇਰਨਾ ਸਦਕਾ ਹੀ, ਨਾਮਧਾਰੀ ਇਸਤਰੀ ਵਿਦਿਅਕ ਜਥੇ ਦੇ ਉਦਮ ਨਾਲ ਸੰਗਤਾਂ ਦੇ ਹੱਥਾਂ ਤਕ ਪੁਜ ਰਹੀ ਹੈ। ਇਸਤਰੀ ਜਾਤੀ ਦੇ ਕਿਹੜੇ ਕਿਹੜੇ ਕਾਰਨਾਮੇ ਦਸਾਂ ? ਵਰਨਣ ਨਹੀਂ ਕੀਤੇ ਜਾ ਸਕਦੇ। ਪਾਠਕਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਕਿਸੇ ਮਾਈ ਦੇ, ਜਿਸ ਦਾ ਕੋਈ ਵਿਸ਼ੇਸ਼ ਕਾਰਨਾਮਾ ਹੋਵੇ, ਉਸ ਦਾ ਜੀਵਨ ਲਿਖ ਭੇਜਣ। ਅਗਲੀ ਲੜੀ ਵਿਚ ਧੰਨਵਾਦ ਸਹਿਤ ਪ੍ਰਕਾਸ਼ਤ ਕੀਤਾ ਜਾਵੇਗਾ। ਅੰਤ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਹੈ, ਜਿਨ੍ਹਾਂ ਨੇ ਇਹ ਲਿਖਣ ਦਾ ਬਲ ਬਖਸ਼ਿਆ। ਪੰਡਿਤ ਗੋਪਾਲ ਸਿੰਘ ਜੀ ਦਾ ਰਿਣੀ ਹਾਂ, ਜਿਨ੍ਹਾਂ ਨੇ ਇਸ ਖਰੜੇ ਨੂੰ ਪੜ੍ਹ, ਸੁਣ ਕੇ ਸੁਧਾਈ ਕਰਕੇ ਮੇਰੇ ਉਤਸ਼ਾਹ ਵਿਚ ਵਾਧਾ ਕੀਤਾ ਹੈ। ਕੋਈ ਸਜਣ ਇਨ੍ਹਾਂ ਪੁਸਤਕਾਂ ਬਾਰੇ ਕੋਈ ਸੁਲਝਿਆ ਹੋਇਆ ਸੁਝਾ ਦੇਵੇਗਾ; ਦਾਸ ਉਨ੍ਹਾਂ ਦਾ ਕਿਰਤੱਗ ਹੋਵੇਗਾ।

੧੯ ਮਾਘ ੨੦੩੯

**ਨਿਹਾਲ ਸਿੰਘ**

ਸ੍ਰੀ ਭੈਣੀ ਸਾਹਿਬ

# ਮਾਤਾ ਭੁਪਿੰਦਰ ਕੌਰ

ਸ੍ਰ: ਹਮੀਰ ਸਿੰਘ ਵਡੇ ਲੈਂਡਲਾਰਡ ਸਨ। ਉਨ੍ਹਾਂ ਗੱਦਾ ਡੋਬ, ਉਰਫ਼ ਰਤਾ ਬਾਸ ਨਗਰ ਵਸਾਇਆ। ਇਹ ਬੜੇ ਸਾਊ, ਭਲੇ ਅਤੇ ਗਊ ਗਰੀਬ ਦੇ ਰਖਅਕ ਸਨ। ਉਨ੍ਹਾਂ ਦੇ ਮਹਿਲ ਮਾਤਾ ਰੁਕਮਾ ਵੀ ਬੜੇ ਨੇਕ ਤੇ ਧਰਮੀ ਸਨ। ਉਹ ਘਰ ਵਿਚ ਬੇਰ, ਭੁਜੇ ਦਾਣੇ ਜਾਂ ਪਕੌੜੇ ਤਲ ਕੇ ਰਖਦੇ ਤਾਕਿ ਅਥਿਤੀ ਦੇ ਪ੍ਰਸ਼ਾਦ ਤਿਆਰ ਹੋਣ ਤਕ ਉਸ ਦੀ ਸੇਵਾ ਹੋ ਸਕੇ। ਉਸ ਤੋਂ ਉਪ੍ਰੰਤ ਦੁਧ, ਮਖਣ, ਗੁੜ, ਸ਼ਕਰ ਨਾਲ ਪ੍ਰੇਮ ਨਾਲ ਸੇਵਾ ਕਰਦੇ।

ਇਕ ਵੇਰ ਗੁਰੂ ਹਰੀ ਸਿੰਘ ਜੀ ਨੇ ਫੂਲੇ ਵਾਲ ਚਰਨ ਪਾਏ। ਉਨੀਂ ਦਿਨੀ ਗੁਰੂ ਜੀ ਰੱਥ ਤੇ ਦੌਰਾ ਕਰਦੇ ਤੇ ਸੂਬੇ, ਰਾਗੀ, ਰਬਾਬੀ, ਸੰਤ ਮਹੰਤ ਘੋੜਿਆਂ ਤੇ। ਦੌਰੇ ਕੋਈ ਨੀਯਤ ਸਮੇਂ ਨਹੀਂ, ਜਿਧਰ ਗੁਰੂ ਜੀ ਹੁਕਮ ਕਰਦੇ, ਸੰਗਤਾਂ ਓਧਰ ਵਹੀਰਾਂ ਘਤ ਟੁਰਦੀਆਂ। ਨਗਰ ਵਾਸੀ ਪਿੰਡੋਂ ਬਾਹਰ ਗੁਰੂ ਜੀ ਦੇ ਸੁਆਗਤ ਵਾਸਤੇ ਆ ਇਕੱਠੇ ਹੁੰਦੇ। ਥਾਲਾਂ ਵਿਚ ਮਿਸਰੀ, ਗਰੀ ਬਦਾਮ, ਨੇਜੇ ਤੇ ਮਾਇਆ ਲਿਆ ਹਾਜ਼ਰ ਕਰਦੇ। ਸ. ਸੁੰਦਰ ਸਿੰਘ ਫੂਲੇਵਾਲ ਗਿਆ ਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਜ਼ ਕੀਤੀ। ਗੁਰੂ ਜੀ ਨੇ ਪ੍ਰਵਾਨਗੀ ਬਖਸ਼ ਦਿਤੀ। ਸਰਦਾਰ ਵਾਪਸ ਆ ਤਿਆਰੀ ਅਰੰਭ ਦਿਤੀ।

ਗੁਰੂ ਜੀ ਗਦੋ ਡੋਬ ਦਰਸ਼ਨ ਦਿਤੇ। ਉਸ ਸਮੇਂ ਸਤਾਰਾਂ ਜੋੜੀਆਂ ਰਾਗੀਆਂ ਦੀਆਂ ਸਨ। ਸ਼ਬਦ ਕੀਰਤਨ ਨੇ ਚੰਗਾ ਰੰਗ ਬੰਨ੍ਹਿਆ। ਸਤਿਗੁਰੂ ਜੀ ਪ੍ਰਸੰਨ ਹੋ ਬਚਨ ਕੀਤਾ, ਇਹ ਗਦੋ ਡੋਬ ਨਹੀਂ, ਗੁਰੂ ਸਰ ਹੈ, ਆਪਣਾ ਘਰ ਹੈ। ਸਰਦਾਰ ਦੀ ਇਕ ਬੀਬੀ ਨਾਮੋ ਬੜੀ ਦੇਰ ਤੋਂ ਬੀਮਾਰ ਸੀ। ਬੀਬੀ ਦੀ ਮਾਤਾ, ਰਾਮ ਕੌਰ ਉਸ ਨੂੰ ਗੋਦ ਵਿਚ ਲੈ ਦੀਵਾਨ ਵਿੱਚ ਹਾਜ਼ਰ ਹੋ, ਸਤਿਗੁਰੂ ਜੀ ਦੇ ਚਰਨਾਂ ਵਿੱਚ ਰਖ ਦਿਤੀ। ਗੁਰੂ ਜੀ ਸਹਿਜੇ ਹੀ ਬਚਨ ਕੀਤਾ, ਇਹ ਕਾਠ ਦੀ ਪੁਤਲੀ ਹੈ, ਕਾਠ ਦੀ ਪੁਤਲੀ। ਇਹ ਕਹਿ ਨਾਮੋ ਨੂੰ ਮੋੜ ਦਿਤਾ। ਬੀਬੀ ਥੋੜੇ ਦਿਨਾਂ ਵਿੱਚ ਰਾਜ਼ੀ ਹੋ ਗਈ। ਸਰਦਾਰ ਨੇ ਮਨ ਬਣਾ ਲਿਆ ਕਿ ਇਸ ਬੱਚੀ ਨੂੰ ਗੁਰੂ ਜੀ ਨੇ ਬਚਾਇਆ ਹੈ, ਗੁਰੂ ਕਿਆਂ ਦੀ ਹੋਈ। ਜਦ ਬੀਬੀ ਜਵਾਨ ਹੋਈ ਤਾਂ ਅਮਰ ਸਿੰਘ ਝੋਰੜਾਂ ਨੇ ਲਤ ਮਾਰ ਦਿਤੀ ਕਿ ਅਸੀਂ ਸਰਦਾਰ, ਇਹ ਫਕੀਰ, ਫਕੀਰਾਂ ਨਾਲ ਸਾਡਾ ਕਾਹਦਾ ਮੇਲ। ਸਰਦਾਰ ਨੂੰ ਮਜਬੂਰਨ ਬੀਬੀ ਦਾ ਅਨੰਦ ਚੱਗੜ ਸਿੰਘ ਪੁਤਰ ਹਰਨਾਮ ਸਿੰਘ ਜ਼ੈਲਦਾਰ ਦੇ ਪੁਤਰ ਨਾਲ ਕਰਨਾ ਪਿਆ। ਪਰ ਹੁਣ ਸਰਦਾਰ ਦੇ ਮਨ ਨੂੰ ਝੋਰਾ ਲਗ ਗਿਆ ਕਿ ਹੇ ਕਰਤਾਰ, ਕੀ ਵਿਚਾਰ ਸੀ ਤੇ ਕੀ ਬਣਿਆ ?

ਹੁਣ ਉਨ੍ਹਾਂ ਦੀਆਂ ਸੋਚਾਂ ਨੇ ਨਵਾਂ ਰੂਪ ਧਾਰ ਲਿਆ। ਅਕਾਲ ਪੁਰਖ ਦੇ ਚਰਨਾਂ

ਵਿਚ ਅਰਾਧਨਾ ਸ਼ੁਰੂ ਕੀਤੀ। ਕਿਸ ਦੇ ਵਾਸਤੇ ? ਲੋਕ ਪੁੱਤ ਮੰਗਦੇ ਹਨ। ਮਗਰ ਸੁੰਦਰ ਸਿੰਘ ਬੀਬੀ ਵਾਸਤੇ ਅਰਜੋਈਆਂ ਕਰਨ ਲਗਾ। ਚੰਡੀ ਚਰਿਤਰ ਦੂਜੇ ਦਾ ਨੇਮ ਨਾਲ ਪਾਠ ਅਰੰਭ ਦਿਤਾ। ਵੈਸੇ ਵੀ ਹਰ ਪੰਦ੍ਰਵਾੜੇ ਗ੍ਰੰਥ ਸਾਹਿਬ ਦਾ ਭੋਗ ਪੈਂਦਾ। ਸੰਗਤਾਂ ਜੁੜਦੀਆਂ, ਕੜਾਹ ਪ੍ਰਸ਼ਾਦ ਦੇ ਗਫੇ ਲਗਦੇ। ਮਾਤਾ ਭਜਨ ਕਰਦੀ, ਆਪ ਸੰਗਤਾਂ ਦੇ ਭਾਂਡੇ ਮਾਂਜ ਪ੍ਰਸੰਨ ਹੁੰਦੀ। ਚੰਡੀ ਚਰਿਤਰ ਦਾ ਪਾਠ ਸਾਲ ਭਰ ਚਲਦਾ ਰਹਿਆ । ਪਾਠ ਪਿਛੋਂ ਅਰਦਾਸਾ ਸੋਧਣਾ ਕਿ "ਸ਼ਕਤੀ ਪ੍ਰਗਟੇ" ਅੰਤ ਉਨ੍ਹਾਂ ਦੀ ਬੇਨਤੀ ਪ੍ਰਵਾਨ ਹੋਈ ਤੇ ਕਤਕ ੧੯੫੫ ਵਿੱਚ ਵੀਰਵਾਰ ਨੂੰ ਬੀਬੀ ਨੇ ਜਨਮ ਲਿਆ। ਜਿਸ ਦਾ ਨਾਉਂ ਵੀਰੋ ਰਖਿਆ ਗਿਆ। ਜਦ ਇਹ ਦੌੜਨ ਭਜਣ ਲਗੀ ਤਾਂ ਸੰਤ ਹਰੀ ਸਿੰਘ ਨੇ ਬੀਬੀ ਨੂੰ ਵੇਖਿਆ ਤਾਂ ਆਖਿਆ, "ਮਾਤਾ ! ਵੀਰੋ ਦਾ ਮੂੰਹ ਨਾ ਫਿਟਕਾਰਨਾ, ਇਹ ਜਗਤ-ਮਾਤਾ ਬਣੇਗੀ। ਸ਼ਕਤੀ ਆਪ ਜਾਮਾ ਧਾਰਿਆ ਹੈ।" ਮਾਤਾ ਜੀ ਨੇ ਸਤਿਗੁਰੂ ਜੀ ਦੇ ਚਰਨਾਂ 'ਚ ਅੰਦਰੋਂ ਨਮਸਕਾਰ ਕੀਤੀ।

ਸਮਾਂ ਲੰਘਦਾ ਗਿਆ। ਮਾਤਾ ਜੀ ਵੀਰੋ ਨੂੰ ਭਜਨ ਬਾਣੀ ਪਾਸੇ ਲਾਉਣ ਦੀ ਪ੍ਰੇਰਨਾ ਦੇਂਦੀ। ਵੀਰਾਂ ਵਰ ਯੋਗ ਹੋ ਗਈ। ਓਧਰ ਸ. ਸੁੰਦਰ ਸਿੰਘ ਦਾ ਅੰਤ ਸਮਾਂ ਆ ਗਿਆ। ਬੁਖਾਰ ਚੜ੍ਹਨ ਲਗ ਪਿਆ। ੨-੨ ਦਿਨ ਮੰਜੇ ਤੇ ਪਏ ਰਹੇ। ਬੀਮਾਰੀ ਦੇ ਦਿਨਾਂ 'ਚ ਸਰਦਾਰ ਸੁੰਦਰ ਸਿੰਘ ਨੇ ਮਿਸਤਰੀ ਜਵਾਲਾ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਭੇਜਿਆ ਤਾਂ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੰਤਮ ਸਮੇਂ ਵੇਲੇ ਆ ਕੇ ਦਰਸ਼ਨ ਦੇਣ ਤੇ ਜਨਮ ਮਰਨ ਦੇ ਫੰਦੇ ਕਟ ਦੇਣ। ਸੰਤ ਜਵਾਲਾ ਸਿੰਘ ਸ੍ਰੀ ਭੈਣੀ ਸਾਹਿਬ ਪੁਜੇ ਅਤੇ ਮਾਤਾ ਜੀ ਦੇ ਚਰਨਾਂ 'ਚ ਅਰਜ਼ ਕੀਤੀ। ਮਾਤਾ ਜੀ ਕਿਹਾ, "ਬੀਰਾ ! ਸਤਿਗੁਰੂ ਜੀ ਪਤਾ ਨਹੀਂ ਕਿਥੇ ਹਨ। ਭਾਵੇਂ ਹੁਣੇ ਆ ਜਾਣ, ਭਾਵੇਂ ਮਹੀਨੇ ਨੂੰ। ਕੁਝ ਪਤਾ ਨਹੀਂ ।" ਜਵਾਲਾ ਸਿੰਘ ਮੁੜਨ ਵਾਲੇ ਹੀ ਸਨ ਕਿ ਸਤਿਗੁਰਾਂ ਦੇ ਦਰਸ਼ਨ ਹੋਏ। ਮਿਸਤਰੀ ਜੀ ਨੇ ਸਰਦਾਰ ਸੁੰਦਰ ਸਿੰਘ ਜੀ ਦੀ ਬੇਨਤੀ ਚਰਨਾਂ 'ਚ ਰਖੀ। ਸਤਿਗੁਰੂ ਜੀ ਉਸੇ ਵੇਲੇ ਗੁਰੂ-ਸਰ ਨੂੰ ਭਾਗ ਲਾਉਣ ਲਈ ਟੁਰ ਪਏ।

ਸਤਿਗੁਰੂ ਜੀ ਗੁਰੂ-ਸਰ ਪੁਜੇ ਅਤੇ ਜਾ ਦਰਸ਼ਨ ਦਿਤੇ। ਸ. ਸੁੰਦਰ ਸਿੰਘ ਸਤਿਗੁਰਾਂ ਦੇ ਚਰਨ ਸਿਰ ਤੇ ਰਖੇ, ਕੁਝ ਬਚਨ ਕੀਤੇ । ਇਹ ਉਹ ਜਾਣਦੇ ਹਨ ਕਿ ਉਨ੍ਹਾਂ ਕੀ ਆਖਿਆ। ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਆ ਗਏ।

ਅੰਤਮ ਸੁਆਸਾਂ ਤੋਂ ਦੋ ਦਿਨ ਪਹਿਲਾਂ ਸ. ਜੀ ਮੀਹਾਂ ਸਿੰਘ ਨੂੰ ਬੁਲਾਇਆ ਅਤੇ ਅੰਤਮ ਇਛਾ ਪ੍ਰਗਟ ਕੀਤੀ 'ਕਿ ਵੀਰੋ ਦਾ ਅਨੰਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਕੀਤਾ ਜਾਵੇ। ਜੇ ਇਹ ਹੋ ਜਾਵੇ ਤਾਂ ਮੇਰੀਆਂ ਸਭ ਸੱਧਰਾਂ ਪੂਰੀਆਂ ਹਨ।" ਅਗੋਂ ਮੀਹਾਂ ਸਿੰਘ ਕਹਿਆ, "ਸਤਿ ਬਚਨ ਜੀ ਮਹਾਰਾਜ ! ਵਰ ਦਿਓ ਕਿ ਅਸੀਂ ਆਪ ਜੀ ਦੇ ਬਚਨਾਂ ਤੇ ਫੁਲ ਚਾੜ੍ਹ ਸਕੀਏ।" ਪਰ ਨਾਲ ਹੀ ਇਹ ਚਿਤਾਵਨੀ ਵੀ ਦਿਤੀ, "ਪੁਤਰ ਜੇ ਕਰੋਗੇ ਤਾਂ ਦੁਨੀਆਂ ਤੁਹਾਡੇ ਨਾਲੋਂ ਟੁਟ ਜਾਵੇਗੀ। ਪਰ ਡੋਲਣਾ ਨਹੀਂ ।" ਸਿਦਕਵਾਨ

ਮੀਹਾਂ ਸਿੰਘ ਅਗੋਂ ਉਤਰ ਦਿਤਾ, "ਪਿਤਾ ਜੀ, ਜੇ ਦੁਨੀਆਂ ਟੁਟਦੀ ਏ ਤਾਂ ਪਈ ਟੁਟੇ, ਸਤਿਗੁਰੂ ਜੀ ਕਿਰਪਾ ਕਰਨ, ਤੁਹਾਡਾ ਬਚਨ ਸਾਥੋਂ ਨਾ ਭਜੇ।" ਪੁਤ ! ਜੇ ਤੁਸੀਂ ਏਸ ਕੰਮ ਵਿਚ ਸਫਲ ਹੋ ਗਏ। ਟੁਟੀ ਹੋਈ ਮਿਲ ਜਾਵੇਗੀ । 'ਘਾਬਰਨਾ ਨਹੀਂ ।' ਇਹ ਬਚਨ ਕਰ ਸਰਦਾਰ ਸੁੰਦਰ ਸਿੰਘ ਜੀ ਸਚਖੰਡ ਨੂੰ ਸਿਧਾਰ ਗਏ। ਪਿੰਡ ਵਿਚ ਸੋਗ ਵਰਤ ਗਿਆ। ਦੂਰੋਂ ਦੂਰੋਂ ਸਰਦਾਰ, ਨਵਾਬ, ਸੇਠ ਤੇ ਹੋਰ ਸਾਕ-ਸੈਨ ਆਏ ਤੇ ਹਮਦਰਦੀ ਦਾ ਪ੍ਰਗਟਾਵਾ ਕੀਤਾ।

ਪਿਤਾ ਜੀ ਦੇ ਭੋਗ ਉਪ੍ਰੰਤ ਮੀਹਾਂ ਸਿੰਘ, ਨਾਹਰ ਸਿੰਘ ਤੇ ਕਿਰਪਾਲ ਸਿੰਘ ਨੇ ਪਿਤਾ ਜੀ ਦੀ ਇਛਾ ਆਪਣੇ ਤਾਏ ਸਦਾ ਸਿੰਘ ਨੂੰ ਦਸੀ। ਉਸ ਕਹਿਆ ਇਹ ਤੁਹਾਡਾ ਆਪਣਾ ਮਸਲਾ ਹੈ, ਮੈਨੂੰ ਕੋਈ ਇਤਰਾਜ਼ ਨਹੀਂ । ਮਗਰ ਕਲਿਜੁਗ ਕਲਿਜੁਗ ਹੈ । ਆਪਣੀ ਕਰਤੂਤ ਕਰਨੋਂ ਨਹੀਂ ਰਹਿੰਦਾ। ਅਮਰ ਸਿੰਘ ਸ਼ੋਰਤੀਂ ਰਹਿੰਦਾ ਸੀ। ਇਹ ਉਹ ਸਜਣ ਸੀ, ਜਿਸ ਨੂੰ ਗੁਰੂ ਹਰੀ ਸਿੰਘ ਮੌਤ ਦੇ ਮੂੰਹੋਂ ਬਚਾਇਆ ਸੀ। ਉਹ ਸੁਣਦਿਆਂ ਹੀ ਲੋਹਾ ਲਾਖਾ ਹੋ ਗਿਆ। ਆਖਣ ਲੱਗਾ, "ਹੈਂ ? ਇਹ ਕੀ ? ਸਰਦਾਰਾਂ ਦੀ ਧੀ, ਫਕੀਰਾਂ ਘਰ ਜਾਵੇ, ਅਸੀਂ ਰਾਠ ਉਹ...... । ਇਹ ਨਹੀਂ ਹੋਣਾ ਚਾਹੀਦਾ ।" ਇਹ ਸਰਦਾਰ ਸਦਾ ਸਿੰਘ ਨੂੰ ਮਿਲਿਆ। ਕਲਿਜੁਗ ਨੇ ਉਸ ਦੀ ਮਤ ਵੀ ਫੇਰ ਦਿਤੀ। ਉਹ ਵੀ ਅਮਰ ਸਿੰਘ ਦੇ ਖਿਆਲਾਂ ਦਾ ਹੋ ਗਿਆ। ਦੋਹਾਂ ਹਿਕ ਤੇ ਹਥ ਮਾਰਿਆ ਤੇ ਆਖਿਆ, ਇਕ, ਦੋ, ਤਿੰਨ, ਇਹ ਕੰਮ ਨਹੀਂ ਹੋ ਸਕਦਾ। ਹਮੀਰ ਸਿੰਘ ਦੀ ਪਗ ਨੂੰ ਦਾਗ ਨਹੀਂ ਲਗਣ ਦਿਆਂਗੇ।" ਸਦਾ ਸਿੰਘ ਦੀ ਆਲੇ ਦੁਆਲੇ ਨਾਲ ਸਾਂਝ ਭਿਆਲੀ ਸੀ। ਸਭ ਦੇ ਕੰਨ ਭਰ ਦਿਤੇ, ਉਹ ਸਾਰੇ ਇਨ੍ਹਾਂ ਸਤਿਜੁਗੀ ਭਰਾਵਾਂ ਦੇ ਵਿਰੁਧ ਹੋ ਗਏ। ਕੀ ਬਾਗੜੀ, ਕੀ ਸਿਖ, ਸਭ ਨੇ ਆਢਾ ਲਾ ਲਿਆ। ਹੋਰ ਤਾਂ ਹੋਰ ਚਘਰ ਸਿੰਘ ਏਨਾਂ ਦੇ ਭਣੂਜੇ ਨੇ ਮਾਈ ਨੂੰ ਧਮਕਾਂਦਿਆਂ ਕਹਿਆ, "ਮਾਈ ! ਮੇਰੀ ਗਲ ਸੁਣ ਲੈ, ਜੇ ਵੀਰੋ ਪ੍ਰਤਾਪ ਸਿੰਘ ਨਾਲ ਵਿਆਹੀ ਗਈ, ਮੈਂ ਨਾਮੋ ਨੂੰ ਛਡ ਦਿਆਂਗਾ।" ਮਾਈ ਅੰਦਰ ਸਤਿਗੁਰੂ ਜੀ ਦਾ ਹਥ ਸੀ। ਗੰਭੀਰਤਾ ਨਾਲ ਬੋਲੀ, ਚਘਰ ਸਿੰਘਾਂ ਤੂੰ ਨਾਮੋਂ ਨੂੰ ਛਡ ਦੇਂਗਾ ਤਾ ਮੈਂ ਸਮਝਾਂਗੀ ਮੇਰਾ ਜਵਾਈ ਮਰ ਗਿਆ। ਮੇਰੀ ਧੀ, ਰੰਡੀ ਹੋ ਗਈ।" ਮਾਤਾ ਦੇ ਏਹ ਭਰੋਸੇ ਭਰੇ ਸ਼ਬਦ ਸੁਣ, ਕੰਨ ਵਲੇਟ ਟੁਰ ਗਿਆ। ਰਾਖਸ਼ਾਂ ਤੇ ਦੇਵਤਿਆਂ ਵਿਚਾਲੇ ਕੇਵਲ ਬੁਧੀ ਦਾ ਫਰਕ ਹੁੰਦਾ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ :—

ਸਾਧ ਕਰਮ ਜੋ ਪੁਰਖ ਕਮਾਵੈ ।
ਨਾਮ ਦੇਵਤਾ ਜਗਤ ਕਹਾਵੈ ।
ਕੁਕ੍ਰਿਤ ਕਰਮ ਜਗ ਮਹਿ ਜੋ ਕਰਹੀ ।
ਨਾਮ ਅਸੁਰ ਤਾਕੋ ਪੁਨ ਧਰਹੀ ।

ਮੀਹਾਂ ਸਿੰਘ ਆਦਿ ਤਾਂ ਪਹਿਲੀ ਸ਼੍ਰੇਣੀ ਦੇ ਸਨ ਜਦ ਕੇ ਸਦਾ ਸਿੰਘ ਤੇ ਉਨਾਂ ਦੀ ਜੁੰਡਲੀ ਦੂਜੀ ਸ਼੍ਰੇਣੀ ਦੇ। ਇਨਾਂ ਛਵੀਆਂ ਗੰਡਾਸਿਆਂ ਨੂੰ ਤੇਲ ਲਾਉਣਾ ਸ਼ੁਰੂ ਕਰ ਦਿੱਤਾ।

ਉਨ੍ਹਾਂ ਦਾ ਇਕੋ ਨਾਅਰਾ ਸੀ। "ਇਹ ਕੰਮ ਨਹੀਂ ਹੋਣ ਦਿਤਾ ਜਾਵੇਗਾ। ਸੂਰਜ ਚੜਦੇ ਦੀ ਬਜਾਏ ਲਹਿੰਦਿਓਂ ਨਾ ਸ਼ੁਰੂ ਹੋ ਜਾਵੇ। ਇਹ ਬਚਨ ਮੂੰਹ ਵਿਚ ਵਾਪਸ ਨਹੀਂ ਜਾਣਗੇ।"

ਮੀਹਾਂ ਸਿੰਘ ਮਾਤਾ ਨੂੰ ਨਾਲ ਲੈ ਅਰਦਾਸਾ ਸੋਧ ਸ੍ਰੀ ਭੈਣੀ ਸਾਹਿਬ ਪੁਜੇ। ਸਤਿਗੁਰੂ ਜੀ ਬਾਗ਼ ਵਿਚ ਟਹਿਲ ਰਹੇ ਸਨ, ਉਨ੍ਹਾਂ ਦਾ ਜਲਵਾ ਝਲਿਆ ਨਹੀਂ ਸੀ ਜਾਂਦਾ ਇਕ ਕਵੀ ਠੀਕ ਆਖਿਆ ਹੈ :—

ਕੰਵਲ ਸਮਾਨ ਨੈਨ, ਕੋਇਲ ਸੇ ਮੀਠੇ ਬੈਨ,
ਮੁਖੜੇ ਕੀ ਤਾਬ ਜੋ ਸਮਾਨ ਆਫਤਾਬ ਏ।
ਕਾਲੇ ਕਾਲੇ ਕੇਸ, ਕਾਲੀ ਘਟਾ ਕੇ ਸਮਾਨ ਹੈ,
ਸ਼ੇਰ ਜਿਉਂ ਮੁਛਹਿਰੇ ਹੋਂਠ ਪੰਖੜੀ ਗੁਲਾਬ ਏ।
ਗਲੇ ਸੋਹੇ ਮਾਲਾ ਮੋਤਿਓਂ ਸੇ ਅਧਿਕ ਆਲ,
ਸਵੇਤ ਚੋਗਾ, ਸਵੇਤ ਜੋੜਾ ਸੋਭਦਾ ਜਨਾਬ ਏ।
ਸੀਸ ਦਸਤਾਰ ਹੈ ਕੈਲਾਸ਼ ਦੀ ਚੋਟੀ ਸਮ,
ਰਾਮ-ਪੁਰੀ ਜੋਬਨ ਲਾ ਜਵਾਬ ਲਾ ਜਵਾਬ ਏ।

ਇਨਾਂ ਮਾਂ ਪੁਤਾਂ ਸਾਰੀ ਵਿਥਿਆ ਸੁਣਾਈ। ਰਾਜੇ-ਜੋਗੀ ਠਰਮੇ ਨਾਲ ਉੱਤਰ ਦਿਤਾ "ਘਾਬਰੋ ਨਹੀਂ ਜਿਸਦਾ ਕੰਮ ਹੈ, ਉਹ ਆਪ ਹੀ ਸਵਾਰੇਗਾ। ਤੁਸੀਂ ਭਰਮ ਨ ਕਰੋ।" ਇਹ ਮੱਥਾ ਟੇਕ ਮੁੜ ਆਏ। ਕਾਰਜ ਦੀ ਤਿਆਰੀ ਅਰੰਭ ਦਿਤੀ। ੧੭ ਬੋਰੀਆਂ ਖੰਡ ਘਿਉ, ਬਦਾਮ, ਤੇ ਘਟੋ ਘੱਟ ੫੦੦ ਸਿੰਘ ਦੇ ਜਲ ਪ੍ਰਸ਼ਾਦੇ ਦਾ ਸਮਾਨਾ ਕਰ ਦਿਤਾ। ਜਿਉਂ ਜਿਉਂ ਦਿਨ ਨੇੜੇ ਆਉਂਦੇ ਜਾਣ, ਤਿਉਂ ਤਿਉਂ ਅਕਾਸ਼ ਤੇ ਕਾਲੇ ਸੰਘਣੇ ਬੱਦਲ ਨੀਵੇਂ ਹੁੰਦੇ ਜਾਣ। ਮੁੰਡਿਆਂ ਦੀਆਂ ਢਾਣੀਆਂ ਤੇ ਕੁੜੀਆਂ ਦੇ ਤਿਵਣਾ, ਹਟੀਆਂ ਦੇ ਥੜਿਆਂ ਤੇ ਬੁਢਿਆਂ ਦੀਆਂ ਮਜਲਸਾਂ ਤੇ ਜ਼ਨਾਨੀਆਂ ਵਿੱਚ ਚੰਗੀ ਚਰਚਾ ਚਲ ਪਈ। ਕੋਈ ਕਹੇ ਏਹ ਰਾਠ, ਕੋਈ ਕਹੇ ਉਹਨਾਂ ਨੂੰ ਪਾਤਸ਼ਾਹ ਸਲਾਮਾਂ ਕਰਦੇ ਹਨ। ਜਿੰਨੇ ਮੂੰਹ ਉਤਨੀਆਂ ਗੱਲਾਂ।

ਪਿੰਡ ਵਾਲਿਆਂ ਇਨਾਂ ਭਰਾਵਾਂ ਦਾ ਬਾਈਕਾਟ ਕਰ ਦਿਤਾ। ਕੋਈ ਏਨਾਂ ਨਾਲ ਗਲ ਨ ਕਰੇ। ਬਾਹਰਲੇ ਅੱਖਾਂ ਫੇਰ ਗਏ। ਚਿੰਤਾ ਨੇ ਚੁਫੇਰਿਓਂ ਏਨਾਂ ਨੂੰ ਘੇਰ ਲਿਆ ਮਗ਼ਰ ਮਾਤਾ ਨੇ ਕਹਿਆ "ਪੁਤ ! ਸਤਿਗੁਰਾਂ ਕਹਿਆ ਸੀ, ਜਿਸਦਾ ਕੰਮ ਹੈ ਉਹ ਆਪ ਕਰੇਗਾ। ਤੁਸੀਂ ਘਬਰਾਉ ਨਹੀਂ। ਤੁਸੀਂ ਲਗੇ ਜਾਓ।"

ਮੀਹਾਂ ਸਿੰਘ ਬੋਦੀਵਾਲ ਭੋਲਾ ਸਿੰਘ ਕੋਲ ਗਿਆ ਉਸ ਪਾਸੋਂ ਗਡਿਆਂ ਦੀਆਂ ਪਟੀਆਂ ਮੰਗੀਆਂ, ਉਸ ਉੱਤਰ ਦਿੱਤਾ "ਮੀਹਾਂ ਸਿੰਘ ! ਤੂੰ ਪਟੀਆਂ ਮੰਗੇ ਮੈਂ ਤੇਰਾ ਸਿਰ ਮੰਗਦਾ ਹਾਂ। ਮੇਰੀਆਂ ਅੱਖਾਂ ਤੋਂ ਦੂਰ ਹੋ ਜਾ। ਮੀਹਾਂ ਸਿੰਘ ਅੰਦਰ ਸਤਿਗੁਰੂ ਜੀ ਦਾ ਹਥ ਸੀ ਇਸ ਉਸ ਅੱਗੇ ਸਿਰ ਨੀਵਾਂ ਕਰ ਦਿਤਾ ਤੇ ਆਖਿਆ "ਭੋਲਾ ਸਿੰਘਾ ਮੇਰਾ

ਸਿਰ ਹਾਜ਼ਰ ਹੈ।" ਮਗਰ ਭੋਲਾ ਸਿੰਘ ਨੇ ਕਹਿਆ "ਅੱਜ ਨਹੀਂ ਜਿਦਣ ਪ੍ਰਤਾਪ ਸਿੰਘ ਗਾਨੇ ਬੰਨ ਕੇ ਆਏਗਾ। ਉਦਣ ਮੈਂ ਤੇਰੇ ਲਹੂ ਨਾਲ ਮਹਿੰਦੀ ਲਾਵਾਂਗਾ। ਮੀਹਾਂ ਸਿੰਘ ਮੁੜ ਆਇਆ। ਆਉਂਦੀਆਂ ਬਾਲ ਸਿੰਘ ਜ਼ਿਮੀਂਦਾਰ ਮਿਲਿਆ ਉਸ ਆਖਿਆ "ਆ ਭੂਆ ਦਿਆ ਪੁਤਾ।" "ਤੂੰ ਮਾਮੇਂ ਦਾ ਪੁਤ ਕਿਥੋਂ ਆਇਆ ਏਂ ?" ਮੀਹਾਂ ਸਿੰਘ ਨੇ ਸਾਰੀ ਵਿਥਿਆ ਸੁਣਾਈ। ਬਾਲ ਸਿੰਘ ਨੇ ਆਖਿਆ "ਮੀਹਾਂ ਸਿੰਘਾ ! ਤੂੰ ਘਬਰਾ ਨਾ ਭੋਲਾ ਸਿੰਘ ਪਾਸੋਂ ਆਪ ਕਢਵਾ ਕੇ ਲਿਆਵਾਂਗੇ ਸਤਿਗੁਰਾਂ ਨੇ ਕਦੀਆਂ ਦੇ ਅੰਦਰ ਆਪ ਹਥ ਰਖਿਆ। ਸੰਤੋਖ ਸਿੰਘ ਫੂਲੇਵਾਲ, ਹੀਰਾ ਸਿੰਘ ਚੋਹੇਂਵਾਲ, ਪ੍ਰੇਮ ਸਿੰਘ ਤੇ ਚੰਨਣ ਸਿੰਘ ਚੱਕ ਗਿੱਦੜਾਂ ਵਾਲਿਆਂ ਤੇ ਮਿਹਰ ਸੀ। ਇਹਨਾਂ ਪੂਰੇ ਤਾਣ ਨਾਲ ਹਮਾਇਤ ਕਰਨ ਦਾ ਬਚਨ ਦਿਤਾ। ਸ੍ਰ: ਕਿਰਪਾਲ ਸਿੰਘ, ਮੀਆਂ ਸਰਵਰਦੀਨ, ਨਿਜ਼ਾਮਦੀਨ, ਸਰਾਵਾਂ ਦੇ ਕੋਲ ਗਏ। ਉਨਾਂ ਦੇ ਚਾਰ ਪਿੰਡ ਸਨ। ਅਕਾਲ ਪੁਰਖ ਨੇ ਉਨ੍ਹਾਂ ਨੂੰ ਪ੍ਰੇਰਿਆ। ਇਨਾਂ ਉਨਾਂ ਅਗੇ ਸਾਰੀ ਕਹਾਣੀ ਕੀਤੀ। ਉਨਾਂ ਕਹਿਆ "ਕਿਰਪਾਲ ਸਿੰਘ ! ਅੱਲਾ ਖੈਰ ਕਰੇ। ਜੇ ਉਹ ਤੁਹਾਡੇ ਗੁਰੂ ਹਨ ਤਾਂ ਸਾਡੇ ਪੀਰ। ਅਸੀ ਉਨਾਂ ਦੇ ਗੁਲਾਮ ਹਾਂ।" ਕਿਰਪਾਲ ਸਿੰਘ ਕਹਿਆ "ਭਾਈ ! ਸਵਾਰੀਆਂ ਚਾਹੀਦੀਆਂ ਹਨ।" "ਉਨਾਂ ਦੇ ਕਦਮਾਂ ਤੋਂ ਨਿਛਾਵਰ। ਘੋੜੇ, ਉਠ, ਬੈਲ ਸਭ ਕੁਰਬਾਨ। ਜਾਨਾਂ ਵੀ ਹਾਜ਼ਰ ਹੁਕਮ ਕਰੋ" ਅਗੋਂ ਉੱਤਰ ਮਿਲਿਆ। ਇਹ ਘਰਾਂ ਨੂੰ ਮੁੜੇ। ਪਰ ਖਿਆਲ ਕਰਦਿਆਂ ਕਿ ਸਮਾਗਮ ਸਮੇਂ ਕਲ ਰਾਣੀ ਤੇ ਨਾਰਦ ਰਾਜਾ ਕੋਈ ਵਿਘਨ ਨ ਪਾ ਦੇਵੇ ਕਿਉਂ ਨ ਸਰਕਾਰੇ ਖਬਰ ਕਰੀਏ। ਮੀਹਾਂ ਸਿੰਘ ਬੰਗਲੇ ਫਾਜ਼ਿਲਕਾ ਗਿਆ। ਉਸ ਵੇਲੇ ਡੀ. ਸੀ. ਕਾਨਰ ਸੀ। ਉਸਦਾ ਮੁਹੱਰਰ ਵੀ ਕੋਲ ਸੀ। ਉਸ ਜੁਗਤ ਦਸੀ ਕਿ ਤੁਸੀਂ ਸਰਕਾਰ ਪਾਸੋਂ ਮਦਦ ਮੰਗੋ, ਨਹੀਂ ਤਾਂ ਖਰਚਾ ਤੁਹਾਡੇ ਸਿਰ ਪਵੇਗਾ। ਜਿਵੇਂ ਮੁਹੱਰਰ ਕਹਿਆ, ਇਸ ਨੇ ਲਿਖਕੇ ਹਵਾਲੇ ਕੀਤਾ, ਸਾਹਬ ਉਸੇ ਵੇਲੇ ਹੁਕਮ ਲਿਖ ਦਿਤਾ "ਮਦਦ ਕੀਤੀ ਜਾਵੇ। ਡੋਂਡੀ ਪਿਟਵਾ ਦਿਤੀ ਜਾਵੇ। ਵਿਰੋਧੀ ਅੰਦਰ ਹੋ ਜਾਣ ਜਾਂ ਪਿੰਡ ਛੱਡ ਜਾਣ। ਸਰਕਾਰ ਕੋਈ ਫਸਾਦ ਨਹੀਂ ਵੇਖਣਾ ਚਾਹੁੰਦੀ। ਨੀਯਤ ਸਮੇਂ ਤੋਂ ਪਹਿਲਾਂ ਪਿੰਡ ਦੁਆਲੇ ਲਾਲ ਲਾਲ ਟੋਪੀਆਂ ਵਾਲਿਆਂ ਦੇ ਤੰਬੂ ਲਗ ਗਏ। ਡਾਂਗਾਂ, ਕਿਰਚਾਂ, ਤੇ ਬੰਦੂਕਾਂ ਦੀ ਸਫ਼ਾਈ ਹੋਣ ਲਗ ਪਈ। ਪ੍ਰੇਡ ਵੀ ਖੜਕੇ।

੧੨ ਪੋਹ ਸੰਮਤ ੧੯੭੧ ਨੂੰ ਸੂਰਜ ਭਗਵਾਨ ਰਥ ਦੀ ਸਵਾਰੀ ਕੀਤੀ। ਤੇਜ਼ੀ ਨਾਲ ਆਪਣੇ ਸਫ਼ਰ ਤੇ ਰਵਾਨਾ ਹੋਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਨਹਿਰੀ ਚੋਗ਼ਾ ਪੈਹਨਿਆ ਮਾਤਾ ਜੀਉਣ ਕੌਰ ਜੀ, ਮਾਤਾ ਫਤਹਿ ਕੌਰ, ਮਹਾਰਾਜ ਨਿਹਾਲ ਸਿੰਘ, ਮਹਾਰਾਜ ਗੁਰਦਿਆਲ ਸਿੰਘ ਤੇ ਹੋਰ ਸੂਬੇ, ਮਹੰਤ ਜਥੇਦਾਰ ਤੇ ਸੇਵਕ ਪੱਕੀ ਦੇ ਸਟੇਸ਼ਨ ਤੋਂ ਗਡੀਉਂ ਉਤਰੇ ਸੰਗਤਾਂ ਜੈ ਕਾਰੇ ਛਡੇ। ਅਕਾਸ਼ ਗੂੰਜ ਉਠਿਆ। ਮੁਸਲਮਾਨ ਭਰਾਵਾਂ ਚਰਨਾਂ ਨੂੰ ਚੁੰਮਿਆਂ ਤੇ ਨਾਲ ਹੀ ਨਾਅਰਾ ਲਾਇਆ "ਅੱਲਾ-ਹੂ-ਅਕਬਰ" ਜੰਗਲ ਬੇਲੇ ਗੂੰਜ ਉਠੇ। ਹਜ਼ਾਰਾਂ ਲੋਕ ਮੌਜੂਦ ਸਨ। ਕੁਝ ਸਜਣ, ਵਿਰੋਧੀ, ਤਮਾਸ਼-ਬੀਨ, ਤੇ ਹੋਰ ਮੁਲਖਈਆਂ

ਜੁੜ ਬੈਠਾ। ਊਠ, ਘੋੜੇ, ਗਡੀਆਂ ਇਕ ਦੂਏ ਨਾਲ ਠਹਿਕ ਰਹੇ ਸਨ। ਟਲੀਆਂ; ਘੁੰਗਰੂ ਹਾਰ ਹਮੇਲਾਂ ਅਜਬ ਸਾਜ਼ ਛੇੜ ਰਖਿਆ ਸੀ, ਪਕੀਓਂ ਗੁਰੂ-ਸਰ, ਕੋਈ ਪੰਜ ਮੀਲ ਹੈ। ਨਹਿਰ ਪਿੰਡ ਤੋਂ ਚੌਦਾਂ ਸੌ ਕਦਮ ਹੈ। ਇਥੇ ਸਭ ਇਕਠੇ ਹੋਏ ਤੇ ਜਲੂਸ ਸ਼ੁਰੂ ਹੋਇਆ। ਪਗਾਂ ਦਾ ਸਾਗਰ ਠਾਠਾਂ ਮਾਰ ਰਹਿਆ ਸੀ। ਕਿਤੇ ਤਿਲ ਸੁਟਣ ਨੂੰ ਥਾਂ ਨਹੀਂ ਸੀ, ਗਡੇ ਨਾਲ ਗਡਾ ਜੁੜ ਕੇ ਚਲਦਾ ਸੀ। ਇਕ ਪਾਸੇ ਹਵਾ ਵਿਚ ਡਾਂਗਾਂ, ਸੋਟੇ, ਛਵੀਆਂ, ਬਰਛੀਆਂ ਲਿਸ਼ਕਾਰੇ ਮਾਰ ਰਹੀਆਂ ਸਨ, ਦੂਜੇ ਪਾਸੇ ਢੋਲਕੀ ਛੈਣਿਆਂ ਗੜਗਜ ਮਚਾ ਦਿਤੀ। ਸੰਤ ਭਗਤ ਸਿੰਘ, ਸੰਤ ਮੰਗਲ ਸਿੰਘ ਪਤੰਗ ਜੀ, ਨਿਧਾਨ ਸਿੰਘ ਜੀ 'ਆਲਿਮ', ਜਥੇਦਾਰ ਟਹਿਲ ਸਿੰਘ, ਸੰਤ ਬੇਲਾ ਸਿੰਘ, ਸੰਤ ਫਤਿਹ ਸਿੰਘ, ਸਤ ਅਤਰ ਸਿੰਘ ਤੇ ਹੋਰ ਸੂਬੇ, ਮਹੰਤ, ਸੰਤ ਅਤੇ ਖਾਸ ਕਰਕੇ ਜ਼ਿੰਦਾ ਸ਼ਹੀਦ ਬਾਬਾ ਜਵੰਦ ਸਿੰਘ......, ਤੇ ਹੋਰ ਅਨੇਕਾਂ ਮਾਈ ਭਾਈ ਸਨ। ਮਸਤਾਨੇ ਨਿਰਤਕਾਰੀ ਕਰ ਰਹੇ ਸਨ।

ਸਤਿਗੁਰੂ ਜੀ ਵਾਸਤੇ ਸਰਦਾਰ ਚੰਨਣ ਸਿੰਘ ਤੇ ਪ੍ਰੇਮ ਸਿੰਘ ਰਥ ਸਜਾ ਕੇ ਲਿਆਏ, ਤਿਲੇਦਾਰ ਫੁਲਕਾਰੀਆਂ ਤੇ ਸੋਨੇ ਚਾਂਦੀ ਦੀਆਂ ਤਾਰਾਂ ਵਾਲੇ ਫਰੇਰੇ ਫਰਾਟੇ ਭਰ ਰਹੇ ਸਨ। ਰਾਗੀ ਰਬਾਬੀ ਗਡਿਆਂ ਤੇ ਚੜ੍ਹ ਬੈਠੇ। ਅਜਬ ਜਲੂਸ ਸੀ। ਪ੍ਰੇਮੀ ਗਰੀ ਛੁਹਾਰਿਆਂ ਦੀ ਵਰਖਾ ਕਰ ਰਹੇ ਸਨ। ਆਕਾਸ਼ ਵਿਚੋਂ ਦੇਵਤੇ ਫੂਲ ਵਰਸਾ ਰਹੇ ਸਨ। ਮਗਰ ਦੂਤੀ, ਚੰਡੀਆਂ ਚਮਕਾ ਰਹੇ ਸਨ।

ਭੋਲਾ ਸਿੰਘ ੩੨ ਬਦਮਾਸ਼ ਛਵੀਆਂ ਗੰਡਾਸਿਆਂ ਨਾਲ ਤਿਆਰ-ਬਰ-ਤਿਆਰ ਹੋਇਆ ਫਿਰ ਰਹਿਆ ਸੀ, ਮੀਹਾਂ ਸਿੰਘ ਨੇ ਸਤਿ ਸ੍ਰੀ ਅਕਾਲ਼ ਬੁਲਾਈ। ਉਸ ਪੁਛਿਆ, "ਇਹ ਕੀ ਮੇਲਾ ਹੈ ?" "ਇਹ ਗੁਰੂ ਕੀ ਮਹਿਮਾ ਹੈ। ਸਭ ਪਾਸੋਂ ਜੈਜੈਕਾਰ ਹੋ ਰਹੀ ਹੈ :" ਬਦਮਾਸ਼ਾਂ, ਭੋਲਾ ਸਿੰਘ ਨੂੰ ਕਹਿਆ, "ਭੋਲਿਆ ! ਤੂੰ ਗੰਗਾ ਖਲਾਰਨਾ ਏਂ ? ਤੇਰਾ ਸਾਡਾ ਸਾਥ ਬਸ।" ਉਹ ਵੀ ਮੀਹਾਂ ਸਿੰਘ ਦੀ ਚਰਨੀ ਲਗੇ ਤੇ ਫੇਰ ਸਤਿਗੁਰਾਂ ਦੇ ਚਰਨ ਪਰਸੇ।

ਨਗਰ ਵਾਸੀ ਤਾਂ ਬਾਹਰ ਨ ਨਿਕਲੇ, ਮਗਰ ਸਤਿਗੁਰੂ ਜੀ ਦੇ ਚਰਨਾਂ ਦੇ ਭੌਰਿਆਂ .........ਪਤਾ ਨਹੀਂ ਲਗਣ ਦਿਤਾ ਕਿ ਕਿਹੜੇ ਰਾਹ ਤੇ ਕਿਥੋਂ ਆ ਗਏ। ਦੋਵੇਂ ਮਾਤਾ ਜੀ ਵੀ ਪੁਜ ਚੁਕੇ ਸਨ। ਗਲੀਆਂ ਵੀ ਨਰ ਨਾਰੀਆਂ ਨਾਲ ਭਰਪੂਰ ਸਨ। ਵਖ ਵਖ ਪਾਸਿਆਂ ਤੋਂ ਵਖ ਵਖ ਸ਼ਬਦਾਂ ਦੀਆਂ ਧੁੰਨੀਆਂ ਆ ਰਹੀਆਂ ਸਨ :—

ਇਕ ਪਾਸਾ ਗੂੰਜਦਾ ਸੀ :—

ਸਤਿਗੁਰ ਤੈਨੂੰ ਵਧਾਈਆਂ ਜੀ,
ਵਧਾਈਆਂ ਤੇਰੇ ਸਿਖਾਂ ਨੂੰ ਵਧਾਈਆਂ।
ਤੇਰੀਆਂ ਸੰਗਤਾਂ ਨੂੰ ਵਧਾਈਆਂ ਜੀ,
ਵਧਾਈਆਂ ਤੇਰੇ ਰਾਹਾਂ ਤੋਂ ਵਧਾਈਆਂ।
ਤੇਰੀਆਂ ਧੂੜਾਂ ਤੋਂ ਵਧਾਈਆਂ ਜੀ,
ਵਧਾਈਆਂ ਤੇਰੇ ਊਠਾਂ ਨੂੰ, ਵਧਾਈਆਂ।

ਤੇਰੇ ਘੋੜਿਆਂ ਨੂੰ ਵਧਾਈਆਂ ।
ਤੇਰੇ ਗਡਿਆਂ ਨੂੰ ਵਧਾਈਆਂ ।

ਦੂਜੇ ਪਾਸਿਉਂ ਘਨਘੋਰਾਂ ਉਠ ਰਹੀਆਂ ਸਨ :—

ਹਮ ਘਰ ਸਾਜਣ ਆਏ ਮਹਾਰਾਜ ।
ਹਮ ਘਰ ਸਾਜਣ ਆਏ ।
ਸਾਚੇ ਨੇ ਮੇਲ ਮਿਲਾਏ ਮਹਾਰਾਜ ।
ਸਾਚੇ ਨੇ ਮੇਲ ਮਿਲਾਏ ।

ਸਭ ਮਾਈ ਭਾਈ ਨੇ ਸਤਿਗੁਰੂ ਜੀ ਦੇ ਚਰਨ ਪਰਸੇ ।

ਜਲ ਪ੍ਰਸ਼ਾਦਾ ਛਕਣ ਤੋਂ ਉਪ੍ਰੰਤ ਦੀਵਾਨ ਵਿਚ ਜਾ ਜੁੜੇ । ਪਿੰਡ ਦੇ ਚਾਰ ਚੁਫੇਰੇ ਚੌਕਾਂ, ਬਜ਼ਾਰਾਂ ਵਿਚ ਢੋਲਕੀ ਛੈਣੇ ਖੜਕਣ ਲਗੇ । ਸਾਰੀ ਰਾਤ ਕੀਰਤਨ ਹੁੰਦਾ ਰਹਿਆ । ਵਿਰੋਧੀ ਕਿਤੇ ਕੰਨ ਵਲੇਟ ਕੇ ਜਾ ਪਏ । ਬਾਬਾ ਜਵੰਦ ਸਿੰਘ ਜ਼ਿੰਦਾ ਸ਼ਹੀਦ ਤੇ ਬਾਬਾ ਜਸਾ ਸਿੰਘ ਰਾਗੀ ਧੂਣੀ ਤਪਾ, ਖੰਡਾ ਫੜ, ਤਿਆਰ ਬਰ ਤਿਆਰ ਹੋ ਸਾਰੀ ਰਾਤ ਪਹਿਰਾ ਦੇਂਦੇ ਰਹੇ ।

ਅਗਲੀ ਸਵੇਰ ਵੇਦੀ ਗਡੀ ਗਈ । ਫੁਲਕਾਰੀਆਂ ਤੇ ਫੁਲਾਂ ਨਾਲ ਸਜਾਈ ਗਈ । ਰਾਗੀਆਂ ਕੀਰਤਨ ਕੀਤਾ, ਸੰਗਤਾਂ ਦੀ ਭਾਵੇਂ ਭਰਮਾਰ ਸੀ, ਮਗਰ ਪਿੰਡ ਵਾਲੇ ਪਾਸਿਉਂ ਲਾਲ ਝੰਡੀ ਸੀ । ਕੇਵਲ ਸਰਦਾਰ ਵਜ਼ੀਰ ਸਿੰਘ ਤੇ ਜਗੀਰ ਸਿੰਘ ਗੈਰ ਜਾਨਬਦਾਰ ਸਨ, ਉਹ ਅਨੰਦ ਵੇਲੇ ਆਏ । ਸਤਿਗੁਰੂ ਜੀ ਤੇ ਬੀਬੀ ਵੀਰੋ ਨੂੰ ਅੰਮ੍ਰਿਤ ਛਕਾਇਆ ਗਿਆ, ਲਾਵਾਂ ਪੜ੍ਹੀਆਂ ਗਈਆਂ । ਸੈਂਕੜੇ ਪਾਠਾਂ ਦੇ ਭੋਗ ਪਾਏ ਗਏ । ਆਦਿ ਗ੍ਰੰਥ ਸਾਹਿਬ ਤੋਂ ਵਾਕ ਲਿਆ । ਸ਼ਬਦ ਆਇਆ :—

ਆਸਾ ਮਹਲਾ ੫ ॥

ਨਿਜ ਭਗਤੀ ਸੀਲਵੰਤੀ ਨਾਰਿ ਰੂਪਿਵੰਤੀ ਪੂਰੀ ਅਚਾਰ ॥
ਜਿਤ ਗ੍ਰਿਹ ਵਸੈ ਸੋ ਗ੍ਰਿਹ ਸੋਭਾਵੰਤਾ ॥
ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥
ਸੁ ਕਰਣੀ ਗੁਰ ਮਿਲਿ ਹਮ ਪਾਈ ॥
ਜਜਿ ਕਾਜਿ ਪਰਥਾਇ ਸੁਹਾਈ ॥ ਰਹਾਉ ॥

ਸੰਤ ਤਰਨ ਸਿੰਘ ਵਹਿਮੀ ਜਸ ਜੀਵਨ ਵਿਚ ਲਿਖਿਆ ਹੈ ਕਿ ਨਿਜ ਦਾ ਭਾਵ ਪ੍ਰਮੇਸਰ ।

ਭਗਤੀ ਰੂਪ—ਭੂਪਿੰਦਰ ਕੌਰ ਨਾਮ ਰਖਿਆ ।

ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗਫੇ ਵਰਤੇ । ਮਾਤਾ ਜੀਊਣ ਕੌਰ ਤੇ ਫਤਹਿ ਕੌਰ ਘਿਓ ਖੰਡ ਚੰਗੀ ਤਰ੍ਹਾਂ ਵਰਤਾਇਆ । ਬੁਕ ਭਰ ਭਰ ਖੰਡ ਤੇ ਕੁਗ ਭਰ ਭਰ ਘਿਓ ਸਭ ਦੇ ਹਿਸੇ ਆਇਆ । ਹੋਰ ਕਮੀਂ ਕਮੀਣ, ਫਕੀਰਾਂ, ਲੋੜਵੰਦਾਂ ਨੂੰ ਲੀੜਾ ਕਪੜਾ, ਨਕਦ ਜੋ ਕਿਸੇ

ਮੰਗਿਆ, ਸਭ ਨੂੰ ਲਬਾਲਬ ਕਰ ਤੋਰਿਆ।

ਸਤਿਗੁਰੂ ਜੀ ਮਾਤਾ ਵੀਰ ਕੌਰ ਜੀ ਸ੍ਰੀ ਭੈਣੀ ਸਾਹਿਬ ਨੂੰ ਪਧਾਰੇ, ਸਮੂੰਹ ਸੰਗਤਾਂ ਸ਼ਬਦ ਕੀਰਤਨ ਕਰਦਿਆਂ ਘਰਾਂ ਨੂੰ ਪਰਤੀਆਂ। ਸਭ ਮਸਤੀ ਵਿਚ ਪੜ੍ਹਦੇ ਆਉਂਦੇ ਸਨ :

ਹੋਈ ਗੁਰੂ ਜੀ ਤੇਰੀ ਜੈ ਜੈ ਕਾਰ।

ਹੋਈ ਗੁਰੂ ਜੀ ਤੇਰੀ ਜੈ ਜੈ ਕਾਰ।

ਮਾਤਾ ਜੀ ਸ੍ਰੀ ਭੈਣੀ ਸਾਹਿਬ ਆਏ। ਖੁਸ਼ੀਆਂ ਉਮੱਡ ਆਈਆਂ। ਮਾਤਾ ਜੀ ਨਿਤਾ ਪ੍ਰਤੀ ਅੰਮ੍ਰਿਤ ਵੇਲੇ ਉਠ ਇਸ਼ਨਾਨ ਕਰ ਭਜਨ ਕਰਦੇ। ਪੰਜ ਗ੍ਰੰਥੀ ਦਾ ਪਾਠ ਕਰਦੇ। ਭਜਨ ਬਾਣੀ ਤੋਂ ਵਿਹਲੇ ਹੋ ਲੰਗਰ ਦੇ ਭਾਂਡੇ ਮਾਂਜਦੇ, ਬਹੁਕਰ ਬਹਾਰੀ ਵੀ ਕਰਦੇ। ਵਿਹਲੇ ਨ ਬਹਿੰਦੇ, ਮਾਤਾ ਜੀ ਦਾ ਡੇਰਾ ਗੱਦੀ ਸਾਹਿਬ ਦੇ ਚੁਬਾਰੇ ਦੇ ਲਾਗੇ ਜਾਮਨ ਵਾਲੇ ਚੁਬਾਰੇ ਵਿਚ ਲਗਵਾਇਆ ਗਿਆ। ਮਾਈ ਖੇਮੀ ਮਾਤਾ ਮਸਤਾਨ ਤੇ ਦਿਆਲਾ ਇਨ੍ਹਾਂ ਦੀ ਸੇਵਾ ਵਿਚ ਰਹਿਣ ਲਗੀਆਂ। ਮਾਤਾ ਜੀ ਲਕਸ਼ਮੀ ਦਾ ਅਵਤਾਰ ਸਨ। ਮਾਤਾ ਕੋਮਲ, ਸੁੰਦਰ ਤੇ ਦਿਲ ਦੇ ਵਿਸ਼ਾਲ ਸਨ। ਕਿਸੇ ਨੂੰ ਦੁਖੀ ਵੇਖਦੇ ਤਾਂ ਉਸ ਦੇ ਦੁਖ ਦੀ ਨਵਿਰਤੀ ਲਈ ਤਤਪਰ ਹੋ ਜਾਂਦੇ।

ਬੀੜ ਵਿਚ ਸੰਗਤਾਂ ਦੀ ਆਵਾਜਾਈ, ਹਰ ਵੇਲੇ ਸ਼ਬਦ ਕੀਰਤਨ ਹੁੰਦਾ ਰਹਿੰਦਾ। ਕਰਮ ਸਿੰਘ ਮਨੀਮ ਕੁੱਤਿਆਂ ਦੀ ਸੰਭਾਲ ਕਰਦਾ ਸੀ ਤੇ ਬਾਬਾ ਗੰਡਾ ਸਿੰਘ ਪਸ਼ੂਆਂ ਦੀ ਹੋਰ ਸੰਗਤਾਂ ਸੇਵਾ ਕਰਦੀਆਂ ਸਨ ਤੇ ਭਜਨੇ ਬਾਣੀ ਦੇ ਵੀ ਗਫੇ ਵੀ ਲਾਂਦੀਆਂ ਸਨ, ਸੰਤ ਮੋਹਣ ਸਿੰਘ ਜੀ ਜੌਹਲਾਂ ਵਾਲਿਆਂ ਦੀ ਅੱਤ ਸੁਰੀਲੀ ਆਵਾਜ਼ ਸੀ। ਪੈਰੀ ਘੁੰਗਰੂ ਬੰਨ੍ਹ ਸ਼ਬਦ ਵੀ ਪੜ੍ਹਦੇ ਤੇ ਨਿਰਤ ਵੀ ਕਰਦੇ। ਇਕ ਸਮਾਂ ਆਇਆ ਕਿ ਰਸਦਾਂ ਮਸਤ ਹੋ ਗਈਆਂ। ਸ੍ਰੀ ਭੈਣੀ ਸਾਹਿਬ ਰਸਦ ਨਾ ਪੁਜੀ ਤਾਂ ਲਾਗੇ ਹੀ ਸਿੰਘਾਂ ਮਾਤਾ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਮਾਤਾ ਜੀ ਨੇ ਕਿਹਾ ਸੰਗਤਾਂ ਨੂੰ ਭੁਖਿਆਂ ਨਹੀਂ ਰਹਿਣ ਦੇਣਾ, ਮੇਰੀ ਇਹ ਸੋਨੇ ਦੀ ਅੰਗੂਠੀ ਲੈ ਜਾਓ ਤੇ ਰਸਦਾਂ ਲੈ ਆਓ।

ਸ੍ਰੀ ਸਤਿਗੁਰੂ ਜੀ ਨਿਤਨੇਮ ਅਰੰਭਿਆ। ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ ਜੀ, ਸੰਤ ਮੋਹਣ ਸਿੰਘ ਤੇ ਹੋਰ ਸਾਧੂ ਸ਼ਾਮਲ ਹੋਏ। ਸ਼ਬਦ ਕੀਰਤਨ ਤੇ ਭਜਨ ਬਾਣੀ ਦਾ ਰੰਗ ਲਗਾ ਰਹੇ ਇਹ ਵੇਖ ਮਾਤਾ ਜੀ ਅਰਜ਼ ਕੀਤੀ 'ਗ਼ੀਬ ਨਿਵਾਜ! ਸਾਨੂੰ ਨਿਤਨੇਮ ਵਿਚ ਸ਼ਾਮਲ ਕੀਤਾ ਜਾਵੇ, ਪਰ ਰਜ਼ਾ ਦੇ ਮਾਲਿਕ ਸਤਿਗੁਰੂ ਜੀ ਬਚਨ ਕੀਤਾ, 'ਸਾਡੇ ਨਾਲ ਸ਼ਾਮਲ ਨਹੀਂ ਹੋ ਸਕਦੇ, ਤੁਸੀਂ ਮਾਈਆਂ ਨਾਲ ਵਖਰਾ ਨਿਤਨੇਮ ਅਰੰਭ ਕਰ ਲਵੋ।' ਮਾਤਾ ਜੀ ਉਸ ਵੇਲੇ ਮਾਈਆਂ ਨੂੰ ਨਾਲ ਲੈ ਨਿਤਨੇਮ ਅਰੰਭ ਕਰ ਦਿਤਾ। ਮਾਤਾ ਅੰਬੋ ਜੀ ਤੇ ਹੋਰ ਮਾਈਆਂ ਬੀਬੀਆਂ ਨਾਮ ਸਿਮਰਨ ਵਿਚ ਜੁੜੀਆਂ। ਦੇਵ ਪੁਰੀ ਦੀਆਂ ਪਰੀਆਂ ਮੰਗਲ ਗਾਏ।

ਇਸੇ ਤਰ੍ਹਾਂ ਮਾਤਾ ਜੀ ਲਾਹੌਰ ਧਿਆਨ ਸਿੰਘ ਪੱਥਰਾਂ ਵਾਲੇ ਦੀ ਧਰਮਸਾਲਾ ਵਿਚ ਸਾਧ ਸੰਗਤ ਤੋਂ ਪਾਠ ਤੇ ਅਖੰਡ ਪਾਠ ਕਰਵਾਏ। ਗੁਜਰਾਂਵਾਲੇ ਵੀ ਪਾਠਾਂ ਦਾ ਪ੍ਰਵਾਹ

ਚਲਾਇਆ। ਸਾਰੇ ਪ੍ਰਵਾਰ ਬੜੀਆਂ ਖੁਸ਼ੀਆਂ ਲਈਆਂ।

ਮਾਤਾ ਜੀ ਦੇ ਗ੍ਰਹਿ ਵਿਖੇ ੮ ਮੱਘਰ ੧੯੭੭ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਵਤਾਰ ਹੋਇਆ। ਮਾਤਾ ਜੀਵਨ ਕੌਰ ਝੋਲੀਆਂ ਭਰ ਭਰ ਪਦਾਰਥ ਵਰਤਾਇਆ। ਗਰੀਬ ਗੁਰਬਿਆਂ ਦੇ ਕਾਲ ਕਟ ਦਿਤੇ। ਇਨ੍ਹਾਂ ਨੂੰ ਬੇਅੰਤ ਜੀ ਕਰਕੇ ਸਤਕਾਰਿਆ ਜਾਂਦਾ ਸੀ। ਮੁੜ ੨ ਕਤਕ ੧੯੮੦ ਵਿਚ ਮਹਾਰਾਜ ਬੀਰ ਸਿੰਘ ਜੀ ਦਾ ਜਨਮ ਹੋਇਆ, ਮਹਾਤਮਾ ਦਿਲ ਖੋਲ੍ਹ ਕੇ ਪਦਾਰਥ ਵੰਡੇ। ਪਰ ਮਾਤਾ ਜੀ ਨੂੰ ਸੂਤਕ ਵਿਚ ਬੁਖਾਰ ਹੋ ਗਿਆ। ਜਿਹੜਾ ਹੌਲੀ ਹੌਲੀ ਵਡੇ ਬੁਖਾਰ ਵਿਚ ਬਦਲ ਗਿਆ। ਖੰਘ ਵੀ ਸ਼ੁਰੂ ਹੋ ਗਈ। ਕੁਦਰਤ ਨੇ ਕੰਵਲ ਫੁੱਲ ਪੈਦਾ ਕੀਤਾ ਹੈ ਕਿ ਕਈ ਵੇਰ ਚਿੱਕੜ ਵਧੇਰੇ ਦੁਆਲੇ ਹੁੰਦਾ ਏ, ਅਜੇਹਾ ਚਿੱਕੜ ਇਸ ਕਮਲ ਦੁਆਲੇ ਵੀ ਪੈਦਾ ਹੋ ਗਿਆ ਸੀ, ਜਿਸ ਨੇ ਇਸ ਦੀ ਖੁਸ਼ਬੋਈ ਫੈਲਣ ਤੋਂ ਪਹਿਲਾਂ ਹੀ ਪੱਤੀਆਂ ਕੁਮਲਾ ਕੇ ਸੁਕਾ ਦਿਤੀਆਂ। ਮਹਾਰਾਜ ਨਿਹਾਲ ਸਿੰਘ ਦੀ ਸਲਾਹ ਨਾਲ ਮਾਤਾ ਜੀ ਨੂੰ ਸਲੋਗੜ੍ਹ ਲੈ ਜਾਣ ਦਾ ਫੈਸਲਾ ਕੀਤਾ। ਮਾਲਵੇ ਦੇ ਨਿਰਵਾਨ ਸੰਤ ਜੀ ਵੈਦ ਸਨ ਉਨ੍ਹਾਂ ਨੂੰ ਨਾਲ ਲਿਆ, ਮਾਤਾ ਅੰਬੋ ਜੀ, ਮਸਤਾਨ ਸਿੰਘ, ਗੁਰਬਖਸ਼ ਸਿੰਘ ਤੇ ਲਗ ਪਗ ਹੋਰ ਪੰਦਰਾਂ ਸੇਵਾਦਾਰ ਤਿਆਰ ਹੋਏ। ਦੋ ਗਊਆਂ ਰਾਇਲ ਰੋਸ ਕਾਰ ਵਿਚ। ਪਰ ਉਥੇ ਜਾ ਕੇ ਹਾਲਤ ਸੁਧਰਦੀ ਵਿਖਾਈ ਨ ਦਿਤੀ। ਲਗ ਪਗ ੫ ਮਹੀਨੇ ਉਥੇ ਰਹੇ। ਸਤਿਗੁਰੂ ਹੁਕਮ ਕਰ ਭੇਜਿਆ ਕਿ ਅੱਸੂ ਤੋਂ ਪਹਿਲਾਂ ਪਹਿਲਾਂ ਸ੍ਰੀ ਭੈਣੀ ਸਾਹਿਬ ਪੁਜ ਜਾਉ। ਹੁਕਮ ਦੇ ਬੱਧੇ ਸਭ ਮੁੜ ਆਏ। ਦੇਹ ਹੋਰ ਢਿੱਲੀ ਹੋ ਗਈ। ਅੰਤਮ ਸਮੇਂ ਤੋਂ ਪਹਿਲਾਂ ਸੂਬਾ ਮੀਹਾਂ ਸਿੰਘ ਨੂੰ ਕਹਿਆ 'ਵੀਰ ਜੀ! ਸੁਖਮਨੀ ਸਾਹਿਬ ਦਾ ਪਾਠ ਸੁਣਾਓ।' ਸੂਬਾ ਜੀ ਨੇ ਪਾਠ ਸ਼ੁਰੂ ਕੀਤਾ। ਪਾਠ ੨੨ਵੀਂ ਅਸ਼ਟਪਦੀ ਤੇ ਸੀ ਕਿ ਸੱਚੇ ਪਾਤਸ਼ਾਹ ਜੀ ਵੀ ਆ ਗਏ। ਕੁਰਸੀ ਤੇ ਜਾ ਕੇ ਬੈਠ ਗਏ। ਮਾਤਾ ਜੀ ਦੇ ਨੇਤਰਾਂ ਵਿਚ ਹੰਝੂ ਸਨ। ਉਨ੍ਹਾਂ ਹੱਥ ਜੋੜੇ ਤੇ ਅਰਜ਼ ਕੀਤੀ 'ਸੱਚੇ ਪਾਤਸ਼ਾਹ ਵਿਛੋੜਾ ਨਾ ਪਵੇ' ਪਾਤਸ਼ਾਹ ਬਚਨ ਕੀਤਾ, ਜੋ ਕੁਝ ਵਾਪਰ ਰਹਿਆ ਹੈ, ਹੁਕਮ ਵਿਚ ਹੈ।' 'ਮਿਲਿਆ ਹੋਏ ਨ ਵਿਛੜੇ ਜੋ ਮਿਲਿਆ ਹੋਈ' ਸੂਬਾ ਜੀ ਪਾਠ ਜਾਰੀ ਰਖਿਆ :

ਦੂਖ ਰੋਗ ਬਿਨਸੇ ਭੈ ਭਰਮ ॥<br>ਸਾਧ ਨਾਮ ਨਿਰਮਲ ਤਾ ਕੇ ਕਰਮ ॥<br>ਸਭ ਤੇ ਊਚ ਤਾਕੀ ਸੋਭਾ ਬਨੀ,<br>ਨਾਨਕ ਇਹ ਗੁਣ ਨਾਮੁ ਸੁਖਮਨੀ ॥

ਪੜ੍ਹਿਆ ਗਿਆ ਤੇ ੨੯ ਭਾਦਰੋਂ ਦਿਨ ਸੋਮਵਾਰ ੧੯੮੧ ਬਿ: ਜੋਤੀ ਨਾਲ ਜੋਤ ਮਿਲ ਗਈ। ਸ਼ਬਦ ਕੀਰਤਨ ਕਰਦਿਆਂ ਸਸਕਾਰ ਕੀਤਾ ਗਿਆ। ਸਸਕਾਰ ਵਾਲੀ ਥਾਂ ਤੇ ਖੂਹੀ ਲਾ ਦਿਤੀ ਗਈ ਤੇ ਬਾਦ ਵਿਚ ਏਥੇ ਹੀ ਭਜਨ ਦੀ ਵਰਨੀ ਦਾ ਅਰੰਭ ਹੋ ਗਿਆ। ਜਿਹੜੀ ਨਿਰੰਤਰ ਜਗ ਰਹੀ। ਮਾਤਾ ਜੀ ਨਮਿਤ ਸੈਂਕੜੇ ਪਾਠਾਂ ਦਾ ਭੋਗ ਪਾਇਆ ਗਿਆ।

ਸੂਬਾ ਮੀਹਾਂ ਸਿੰਘ, ਬਖਸ਼ੀ ਹਰਦੇਵ ਸਿੰਘ

# ਜੱਟੋ

"ਵਾਹ ਮੇਰੇ ਚੀਨੀ ਵਾਲੇ ਪਾਤਸ਼ਾਹ ! ਤੇਰੀ ਅਲੌਕਿਕ ਲੀਲ੍ਹਾ, ਤੇਰੀ ਮਹਿਮਾ ਅਪਰ ਅਪਾਰ, ਅਸੀਂ ਜੀਅ, ਸਾਡੇ ਔਗੁਣ ਨ ਚਤਾਰੋ ।" ਇਹ ਕਹਿ ਬਾਬਾ ਧੰਨਾ ਸਿੰਘ ਮਸਤੀ ਵਿਚ ਪੜ੍ਹਨ ਲਗ ਪਏ :

ਕੋਈ ਗੁਣ ਨ ਗੁਰੂ ਜੀ ਵਿਚ ਮੇਰੇ,
ਔਗਣਾਂ ਦਾ ਮੈਂ ਭਰਿਆ ।

ਨਾਲੇ ਪੜ੍ਹੀ ਜਾਣ, ਨਾਲ ਦੀ ਨੈਣ ਕਟੋਰੇ ਛਮ ਛਮ ਹੰਝੂ ਕੇਰਦੇ ਜਾਣ । ਕਿੰਨਾ ਸਮਾਂ ਇਵੇਂ ਵੈਰਾਗ ਕਰਦਿਆਂ ਬੀਤ ਗਿਆ । ਸੁਰਤ ਹੇਠਾਂ ਉੱਤਰੀ ਤਾਂ ਮੁੜ ਅਰਦਾਸ ਵਾਸਤੇ ਜੁੜੇ,"ਗਰੀਬ ਨਵਾਜ਼ ! ਕੀ ਅਵਗਿਆ ? ਕਈ ਦਿਨ ਬੀਤ ਗਏ ਨੇ ਕਿਸੇ ਸਾਧੂ ਦਾ ਆਸਣ ਨਹੀਂ ਖੁਲ੍ਹਿਆ, ਕਿਸੇ ਮਹਾਂਪੁਰਸ਼ ਚਰਨ ਨਹੀਂ ਪਾਏ ।'

"ਸੰਤ ਜੀ ! ਤੁਸੀਂ ਪ੍ਰਸ਼ਾਦਾ ਛਕੋ, ਅੱਜ ਨਾ ਸਹੀ ਕਲ੍ਹ ਕੋਈ ਆ ਜਾਵੇਗਾ । ਤੁਸੀਂ ਬਹੁਤੀਆਂ ਸੋਚਾਂ ਨ ਸੋਚਿਆ ਕਰੋ ।"

"ਜੱਟੋ ! ਮਨ ਨਹੀਂ ਮੰਨਦਾ । ਭੁਖ ਨਹੀਂ ਲੱਗਦੀ ।'

"ਸੰਤ ਜੀ ! ਅੱਜ ਤੀਜਾ ਦਿਨ ਏ । ਅੰਤ ਇਹ ਸ੍ਰੀਰ ਏ । ਅੰਨ ਪਾਣੀ ਦੀ ਖੇਡ । ਬਿਨਾਂ ਕੁਝ ਖਾਧੇ ਪੀਤੇ ਸ੍ਰੀਰ ਨਿਰਬਲ ਹੋ ਜਾਂਦਾ ਏ । ਹੌਲੀ ਹੌਲੀ ਉਠਣ ਬਹਿਣ ਜੋਗਾ ਨਹੀਂ ਰਹਿੰਦਾ । ਤੁਸੀਂ ਇਕ ਅੱਧ ਜਿੰਨੀ ਲੋੜ ਏ ਛਕੋ ।"

ਜੱਟੋ ! ਮੈਨੂੰ ਇਉਂ ਪ੍ਰਤੀਤ ਹੁੰਦਾ ਏ, ਸਤਿਗੁਰੂ ਜੀ ਨਾਰਾਜ਼ ਹਨ । ਜਦ ਸਤਿਗੁਰ ਪ੍ਰਸੰਨ ਹੁੰਦੇ ਹਨ ਤਾਂ ਘਰ ਵਿਚ ਸਾਧੂ ਭੇਜਦੇ ਹਨ । ਸੰਤਾਂ ਦੇ ਚਰਨਾਂ ਸਦਕਾ ਬਰਕਤਾਂ ਆਪੇ ਹੀ ਟੁਰੀਆਂ ਆਉਂਦੀਆਂ ਹਨ । ਪਰ ਜੇ ਸਾਧੂ ਦੇ ਦਰਸ਼ਨ ਨਾ ਹੋਣ ਤਾਂ ਜਾਣੋ ਰਹਿਮਤਾਂ ਦਾ ਮਾਲਕ ਕਰੋਪ ਹੈ । ਤਦੋਂ ਬਖਸ਼ਸ਼ਾਂ ਦੇ ਸੋਮੇ ਸੁੱਕਣ ਲੱਗ ਪੈਂਦੇ ਹਨ :

ਜਹਿ ਘਰਿ ਸਾਧੁ ਨ ਸੇਵੀਐ ਹਰਿ ਕੀ ਪੂਜਾ ਨਾਹਿ ॥
ਸੋ ਘਰ ਮਰਹਠ ਸਾਰ ਥੇ ਭੂਤ ਵਸੈ ਤਿਸ ਮਾਹਿ ॥

---

*ਜੱਟੋ ਪਤਨੀ ਸੰਤ ਧੰਨਾ ਸਿੰਘ ਪਿੰਡ ਆਲੋ ਮਹਾਰ, ਜ਼ਿਲਾ ਸਿਆਲਕੋਟ । ਇਨ੍ਹਾਂ ਦੇ ਦੋ ਸਪੁੱਤਰ ਬਾਬੂ ਬੂਟਾ ਸਿੰਘ ਤੇ ਸਰਦੂਲ ਸਿੰਘ ਗੁਰੂ ਘਰ ਦੇ ਉੱਘੇ ਸੇਵਕ ਹੋਏ ਹਨ ।

ਜਦ ਸਾਧੂ ਦੇ ਚਰਨ ਪੈਂਦੇ ਹਨ ਤੇ ਲਕਸ਼ਮੀ ਦਾ ਵਾਸਾ ਓਸ ਘਰ ਆ ਹੁੰਦਾ ਏ। ਥੁੜ ਨਹੀਂ ਰਹਿੰਦੀ, ਕਈ ਦਿਨ ਹੋ ਗਏ ਨੇ ਸਾਧੂ ਨਹੀਂ ਆਇਆ, ਪਤਾ ਨਹੀਂ ਕੀ ਅਵੱਗਿਆ ਹੋ ਗਈ ਹੈ। ਹੇ ਠੰਡੀ ਮੂਰਤੀ ! ਕਰੋ ਕਿਰਪਾ।"

ਇਹ ਬਚਨ ਹੋ ਈ ਰਹੇ ਸਨ ਕਿ ਸੰਤ ਪੂਗੇ ਵਾਲੇ ਮਸਤੀ ਵਿਚ ਸ਼ਬਦ ਪੜ੍ਹਦੇ ਆ ਗਏ। ਨੇਤਰ ਰੱਬੀ ਰੰਗ ਵਿਚ ਗੜੂੰਦੇ, ਪੌਣ ਰਾਣੀ ਨੂੰ ਮੁਹਤ ਕਰਨ ਵਾਲੀ ਸੁਰੀਲੀ ਆਵਾਜ਼। ਸਦਾ ਅਰਸ਼ਾਂ ਤੇ ਉਡਾਰੀਆਂ ਮਾਰਨ ਵਾਲੇ। ਅਜੇਹੇ ਸਾਧਾਂ ਬਾਰੇ, ਠੰਡੀ ਮੂਰਤੀ ਸ੍ਰੀ ਗੁਰੂ ਅਰਜਨ ਦੇਵ ਜੀ ਇਉਂ ਨਕਸ਼ਾ ਉਲੀਕਿਆ ਹੈ :—

ਸਾਧ ਕੀ ਸੋਭਾ ਕਾ ਨਾਹੀਂ ਅੰਤ ॥
ਸਾਧ ਕੀ ਸੋਭਾ ਸਦਾ ਬੇਅੰਤ ॥
ਸਾਧ ਕੀ ਸੋਭਾ ਊਚ ਤੇ ਊਚੀ ॥
ਸਾਧ ਕੀ ਸੋਭਾ ਮੂਚ ਤੇ ਮੂਚੀ ॥
ਸਾਧ ਕੀ ਸੋਭਾ ਸਾਧ ਬਨਿਆਈ ॥
ਨਾਨਕ ਸਾਧ ਪ੍ਰਭੂ ਭੇਦ ਨ ਪਾਈ ॥

ਠੀਕ ਪ੍ਰਭੂ ਨਾਲ ਅਭੇਦ ਉਨ੍ਹਾਂ ਦੀ ਰਸਨਾ ਅੰਮ੍ਰਿਤ ਵਰਸਾ ਰਹੀ ਸੀ :—

ਮਿਹਰਵਾਨੁ ਸਾਹਿਬੁ ਮਿਹਰਵਾਨੁ,
ਸਾਹਿਬੁ ਮੇਰਾ ਮਿਹਰਵਾਨ ॥
ਜੀਅ ਸਗਲ ਕਉ ਦੇਇ ਦਾਨੁ ॥ ਰਹਾਉ॥
ਤੂੰ ਕਾਹੇ ਡੋਲਹਿ ਪ੍ਰਾਣੀਆ,
ਤੁਧੁ ਰਾਖੈਗਾ ਸਿਰਜਣਹਾਰੁ ॥
ਜਿਨਿ ਪੈਦਾਇਸਿ ਤੂੰ ਕੀਆ ਸੋਈ ਦੇ ਆਧਾਰੁ ॥
ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥
ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪ੍ਰਵਦਗਾਰ ॥
ਕੁਦਰਤਿ ਕੀਮ ਨ ਜਾਣੀਐ ਵਡਾ ਬੇਪ੍ਰਵਾਹੁ ॥
ਕਰਿ ਬੰਦੇ ਤੂੰ ਬੰਦਗੀ ਜਿਚਰੁ ਘਟ ਮਹਿ ਸਾਹੁ ॥ ੩॥

"ਜੱਟੋ ਸੁਣਨੀ ਏਂ ? ਰੱਬੀ ਬਾਣੀ ਕੀ ਆਖਦੀ ਏ ? ਸਤਿਗੁਰਾਂ ਕਿੰਨੀ ਕਿਰਪਾ ਕੀਤੀ ਏ।" ਇਹ ਅਜੇ ਆਪੋ ਵਿਚ ਚਰਚਾ ਕਰ ਈ ਰਹੇ ਸਨ ਕਿ ਸੰਤਾਂ ਨੇ ਜੱਟੋ ਦੇ ਤਿਲਕਣੇ ਮਨ ਦੀ ਅਵਸਥਾ ਜਾਣਦਿਆਂ, ਉਸ ਨੂੰ ਢਾਰਸ ਦੇਣ ਲਈ ਅੰਮ੍ਰਿਤ ਦਾ ਨਵਾਂ ਸੋਮਾ ਖੋਲ੍ਹ ਦਿਤਾ, ਜਿਸ ਦਾ ਨਿਰਮਲ ਜਲ ਤਾਮਸੀ ਮਨਾਂ ਨੂੰ ਤਾਜ਼ਗੀ ਤੇ ਠੰਡ ਬਖਸ਼ਦਾ ਸੀ :

ਨਾਨਕ ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ ॥
ਜਲ ਮਹਿ ਜੰਤ ਉਪਾਇਨੁ, ਤਿੰਨਾ ਭਿ ਰੋਜੀ ਦੇਇ ॥

ਓਥੈ ਹਟੁ ਨ ਚਲਈ, ਨ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ ਨ ਕੋ ਲਏ ਨ ਦੇਇ ॥

ਇਹ ਪੜ੍ਹਦਿਆਂ ਪੜ੍ਹਦਿਆਂ ਅੰਦਰ ਆ ਗਏ। ਦੰਪਤੀ ਉਠੇ ਸੰਤਾਂ ਦੇ ਚਰਨਾਂ ਤੇ ਮੱਥਾ ਟੇਕਿਆ। ਮੰਜਾ ਡਾਹਿਆ ਉੱਪਰ ਚਿੱਟਾ ਖੇਸ। ਜੱਟੋ ਨੇ ਜਲ ਨਾਲ ਸੰਤਾਂ ਦੇ ਚਰਨ ਧੋਤੇ। ਮੁੜ ਪ੍ਰਸ਼ਾਦਾ ਛਕਾਇਆ। ਧੰਨਾ ਸਿੰਘ ਵੀ ਸਤਿਗੁਰਾਂ ਦਾ ਸ਼ੁਕਰ ਸ਼ੁਕਰ ਕਰਦਿਆਂ ਪ੍ਰਸ਼ਾਦ ਛਕਿਆ। ਸੰਤ ਜਿੰਨਾਂ ਸਮਾਂ ਰਹੇ ਇਹੋ ਉਪਦੇਸ਼ ਦੇਂਦੇ ਰਹੇ, "ਬੱਚਾ ! ਮਨੁਸ਼, ਜਨਮ ਭਜਨ ਬਾਣੀ ਤੇ ਸੇਵਾ ਕਰਨ ਵਾਸਤੇ ਮਿਲਿਆ ਹੈ ਜਿੰਨਾਂ ਹੋ ਸਕੇ ਲਾਹ ਲੈਣਾ ਚਾਹੀਦੀ ਹੈ। ਸਾਧਾਂ ਸੰਤਾਂ ਦੀ ਸੇਵਾ ਜਨਮ ਜਨਮਾਂਤਰਾਂ ਦੀ ਮੈਲ ਲਾਹ ਦੇਂਦੀ ਏ।"

ਕੁਝ ਦਿਨ ਰਹਿ ਸੰਤ ਚਲੇ ਗਏ। ਜੱਟੋ ਦਾ ਮਨ ਹੋਰ ਦ੍ਰਿੜ੍ਹ ਹੋ ਗਿਆ, ਲੱਗੀ ਸੇਵਾ ਕਰਨ। ਸੰਤ ਧੰਨਾ ਸਿੰਘ ਨੇ ਪਤਨੀ ਨੂੰ ਕਹਿਆ "ਜੱਟੋ ! ਐਵੇਂ ਗਿਟੀਆਂ ਨ ਗਿਣਿਆ ਕਰ। ਸਤਿਗੁਰਾਂ ਇਹ ਸੰਤ ਸਾਡੇ ਡੋਲਦੇ ਮਨ ਨੂੰ ਬਚਾਣ ਆਏ ਸਨ, ਤੂੰ ਇਸ ਭੜੋਲੀ ਵਿਚੋਂ ਕੱਢੀ ਜਾਹ ਤੇ ਵਰਤਾਈ ਜਾਹ। ਉਪਰੋਂ ਨਹੀਂ ਖੋਲ੍ਹਣਾ, ਹੇਠਾਂ ਦਾਣੇ ਕੱਢਣੇ ਹਨ ਤੂੰ ਗਿਣਤੀਆਂ ਮਿਣਤੀਆਂ ਵਿਚ ਨਾ ਪਿਆ ਕਰ। ਸਾਡਾ ਕੰਮ ਤਾਂ ਸੇਵਾ ਕਰਨੀ ਹੈ, ਸਾਰੇ ਫ਼ਿਕਰ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਹਨ ਉਹ ਸਿੱਖ ਦੀ ਕੰਡ ਨਹੀਂ ਲੱਗਣ ਦੇਂਦਾ। ਸ੍ਰੀ ਗੁਰੂ ਨਾਨਕ ਦੇਵ ਜੀ ਤੇਰਾਂ ਤੇਰਾਂ ਤੋਲਦਿਆਂ ਹੱਟੀ ਲੁਟਾ ਦਿਆ ਕਰਦੇ ਸਨ, ਮਗਰ ਲੇਖੇ ਪੱਤਰ ਵੇਲੇ ਹਿਸਾਬ ਵਿਚ ਸਦਾ ਵਾਧਾ ਹੁੰਦਾ ਸੀ, ਤੋਟਾ ਕਦੇ ਨਹੀਂ। ਅਸੀਂ ਵੀ ਉਸੇ ਘਰ ਦੇ ਟਹਿਲੂਏ ਹਾਂ, ਸਾਨੂੰ ਵੀ ਉਨ੍ਹਾਂ ਦੇ ਪੈਰ ਚਿੱਤਰਾਂ ਤੇ ਚਲਦਿਆਂ ਜਾਣਾ ਚਾਹੀਦਾ ਹੈ। ਤੂੰ ਸੇਵਾ ਕਰੀ ਜਾ ਬਾਕੀ ਕੰਮ ਗੁਰੂ ਜਾਣੇ, ਸੇਵਕ ਕਉ ਸੇਵਾ ਬਨ ਆਈ।

"ਸਤਿ ਬਚਨ ਜੀ ! ਭੁਲ ਬਖਸ਼ੋ" ਜਿਉਂ ਜਿਉਂ ਸੰਤ ਅੰਮ੍ਰਿਤ ਬਚਨ ਕਰਦੇ ਗਏ, ਜੱਟੋ ਦੇ ਰੋਮ ਰੋਮ ਵਿਚ ਰਚਦੇ ਗਏ। ਬਿਰਤੀ ਸਹਿਜ ਅਵਸਥਾ ਵਿਚ ਪੁਜ ਗਈ। ਫਿਕਰ ਫਾਕੇ ਉਡਾਰੀਆਂ ਮਾਰ ਗਏ।

ਜੱਟੋ ਨੂੰ ਗਿਆਨ ਹੋ ਗਿਆ। ਚੌਪਾਸੀਂ ਪ੍ਰਕਾਸ਼ ਪਸਰ ਗਿਆ। ਜੱਟੋ ਅੰਮ੍ਰਿਤ ਵੇਲੇ ਉੱਠ ਜਲ ਲਿਆ ਸੰਤ ਧੰਨਾ ਸਿੰਘ ਦਾ ਇਸ਼ਨਾਨ ਕਰਾਉਂਦੀ। ਮੁੜ ਆਪ ਇਸ਼ਨਾਨ ਕਰ ਸਤਿਗੁਰ ਦੇ ਚਰਨਾਂ ਨਾਲ ਜੁੜ ਜਾਂਦੀ। ਚੱਕੀ ਝੋ ਲੈਂਦੀ, ਫਿਰ ਲੰਗਰ ਤਿਆਰ ਕਰਦੀ, ਮੁੜ ਅਰਦਾਸਾ ਸੋਧ ਛਕਾਈ ਜਾਂਦੀ, ਜੋ ਆਵੇ ਛਕਾਈ ਜਾਵੇ। ਇਕੋ ਭੜੋਲੀ, ਉਸਨੂੰ ਭਰ ਉਪਰੋਂ ਬੰਦ ਕਰ, ਹੇਠੋਂ ਕੱਢੀ ਜਾਣਾ, ਉਸੇ ਵਿਚੋਂ ਸਾਧਾਂ ਸੰਤਾਂ ਦੇ ਲੰਗਰ, ਉਸੇ ਵਿਚੋਂ ਖੰਡ, ਬਾਦਾਮ, ਸਾਬਣ।

ਸਿੱਖ ਅਧੂਰਾ ਏ, ਕੇਵਲ ਸਤਿਗੁਰੂ ਪੂਰਾ ਏ। ਲਗ ਪਗ ੯ ਮਹੀਨੇ ਪਿਛੋਂ ਜੱਟੋ ਨੂੰ ਫੁਰਨਾ ਫੁਰਿਆ ਕਿ ਵੇਖਾਂ ਤਾਂ ਸਹੀ ਕਿੰਨਾਂ ਕੁ ਭੰਡਾਰਾ ਬਾਕੀ ਏ। ਠੇਕੀ ਤੋਂ ਚਪਣ ਚੁਕ ਝਾਤ ਮਾਰੀ ਤਾਂ ਥੱਲਾ ਭਾਂ ਭਾਂ ਕਰਦਾ ਦਿਸਿਆ। ਜੱਟੋ ਪਤੀ ਪ੍ਰਮੇਸ਼ਰ ਨੂੰ ਦਸਿਆ, ਉਸ ਕਿਹਾ "ਜੱਟੋ ਤੂੰ ਆਪਣੀ ਮਤ ਕੀਤੀ, ਜੇ ਤੂੰ ਚੱਪਣ ਚੁਕ ਨ ਵੇਖਦੀਉਂ ਤਾਂ ਸਾਰੀ ਉਮਰ

ਵਰਤਾਂਦੀਉਂ ਰਹਿੰਦੀ, ਤੋਟ ਨਹੀਂ ਸੀ ਆਉਣੀ।" ਜੱਟੋ ਚਰਨਾਂ ਤੇ ਲੇਟ ਗਈ ਤੇ ਭੁਲ ਬਖਸ਼ਾਈ। 'ਉਹ ਵੀ ਭੁਲਾ ਨਾ ਜਾਣੀਏ, ਜਿਹੜਾ ਮੁੜ ਘਰ ਆਵੇ' ਜੱਟੋ ਮੁੜ ਡੋਲ ਨਹੀਂ ਖਾਂਦੀ ! ਬਚਨ ਨਹੀਂ ਭੰਨਿਆ। ਲਗਾਤਾਰ ੬੦ ਸਾਲ ਸੇਵਾ ਕੀਤੀ ਇਕ ਰਸ, ਹੰਗਤਾ ਨਹੀਂ ਆਈ। ਵਡਿਆਈ ਨਹੀਂ ਕੀਤੀ। ਮੂੰਹੋਂ ਨਹੀਂ ਉਭਾਸਰੀ। ਸਦਾ ਸ਼ੁਕਰ ਸ਼ੁਕਰ ਸ਼ੁਕਰ ਦਾ ਕਲਮਾ ! ਤੂੰ ਧੰਨ ! ਤੈਥੋਂ ਬਲਿਹਾਰ ! ਤੈਥੋਂ ਵਾਰੀ !!

—ਸ੍ਰੀ ਸੇਵਾ ਸਿੰਘ ਕ੍ਰਿਸ਼ਨ ਨਗਰ, ਦਿੱਲੀ

# ਮਾਈ ਬੁਧਾਂ

ਇਸ ਮਾਤਾ ਦੇ ਮਾਤਾ ਪਿਤਾ ਦਾ ਪਤਾ ਨਹੀਂ ਲਗ ਸਕਿਆ ਪਰ ਗੁਰੂ ਹਰੀ ਸਿੰਘ ਵੇਲੇ ਲੰਗਰ ਵਾਸਤੇ ਆਟਾ ਪੀਂਹਦੀ, ਭਾਂਡੇ ਮਾਂਜਦੀ, ਗੋਹਾ ਕੂੜਾ ਕਰਦੀ ਤੇ ਭਜਨ ਬਾਣੀ ਵੀ ਦਿਲ ਲਾ ਕੇ ਕਰਦੀ। ਭਜਨ ਬਾਣੀ ਕਰਦਿਆਂ ਦਿਲ ਡੋਲੇ ਡੱਕੇ ਖਾਣੋ ਰੁਕ ਗਿਆ। ਜਦ ਗੁਰੂ ਹਰੀ ਸਿੰਘ ਜੀ ਜੋਤੀ ਜੋਤ ਸਮਾਏ ਤਾਂ ਇਹ ਦੀਨ ਪੁਰ, ਜ਼ਿਲਾ ਅੰਮ੍ਰਿਤਸਰ ਚਲੀ ਗਈ। ਸਮੇਂ ਦੀ ਖੇਡ ਉਥੇ ਇਕ ਡੇਰੇਦਾਰ ਸਾਧੂ ਭਗਤ ਸਿੰਘ ਨਾਲ ਅਨੰਦ ਪੜ੍ਹਾ ਲਿਆ। ਸਾਧ ਵੀ ਚੰਗਾ ਜਵਾਨ, ਧੜਲੇਦਾਰ, ਗਊਆਂ ਮੱਝਾਂ, ਬਲਦ ਰਖਦਾ ਤੇ ਆਏ ਗਏ ਦੀ ਸੇਵਾ ਕਰਦਾ।

ਬੁੱਧਾਂ ਸ੍ਰੀ ਭੈਣੀ ਸਾਹਿਬ ਰਹਿੰਦਿਆਂ ਸੇਵਾ ਦੀ ਪੁਤਲੀ ਤਾਂ ਬਣ ਚੁਕੀ ਸੀ। ਮਾਤਾ ਜੀਵਨ ਕੌਰ ਦੇ ਦਾਨੀ ਸੁਭਾਉ ਨੇ ਬੁੱਧਾਂ ਦਾ ਹੱਥ ਵੀ ਖੁੱਲ੍ਹਾ ਕਰ ਦਿਤਾ ਸੀ। ਜਦ ਕਦੇ ਨਾਮਧਾਰੀ ਸਿੰਘ ਡੇਰੇ ਆਉਂਦੇ ਤਾਂ ਮਾਈ ਨੂੰ ਚਾਅ ਚੜ੍ਹ ਜਾਂਦਾ। ਘਿਉ ਦੀ ਚਾਟੀ ਅਗੇ ਰਖ ਦੇਂਦੀ। ਬਾਦਾਮ, ਸ਼ਰਦਾਈ ਵਰਤਾਂਦੀ। ਸਤਿਗੁਰਾਂ ਦੇ ਘੋੜੇ ਤੇ ਘੋੜਿਆਂ ਦੇ ਸੇਵਾਦਾਰ ਦੀਨ ਪੁਰ ਜਾਂਦੇ ਤਾਂ ਘਰ ਬਾਹਰ ਹੀ ਉਨ੍ਹਾਂ ਨੂੰ ਸੌਂਪ ਦੇਂਦੀ। ਉਹ ਆਪ ਹੀ ਕਢਣ ਤੇ ਆਪ ਹੀ ਪਾਣ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦ ਚਰਨ ਪਾਣੇ ਤਾਂ ਮਾਈ ਨੇ ਮਸਤਾਨਿਆਂ ਹੋ ਜਾਣਾ। ਆਈਆਂ ਸੰਗਤਾਂ ਨੂੰ ਰਜ ਰਜ ਵਰਤਾਂਦੀ ਤੇ ਜਦ ਸਤਿਗੁਰ ਖੁਸ਼ੀਆਂ ਬਖਸ਼ ਅਗਾਂਹ ਰਵਾਨਾ ਹੁੰਦੇ ਤਾਂ ਬਚਿਆ ਹੋਇਆ ਘਿਉ, ਖੰਡ ਤੇ ਰਸਦ ਵੀ ਘੋੜਿਆਂ ਵਾਲਿਆਂ ਨੂੰ ਸੰਭਾਲ ਦੇਂਦੀ।

ਇਕ ਦਿਨ ਇਲਾਕੇ ਦਾ ਸਫੈਦਪੋਸ਼ ਸਾਵਣ ਸਿੰਘ ਮਾਈ ਬੁੱਧਾਂ ਕੋਲ ਆਇਆ ਤਾਂ ਸਤਿਗੁਰਾਂ ਬਾਰੇ ਗਲ ਬਾਤ ਕੀਤੀ। ਮਾਈ ਇਕ ਦਮ ਚੌਕਸ ਹੋ ਗਈ ਤੇ ਸਫੈਦਪੋਸ਼ ਨੂੰ ਕਹਿਆ, "ਮਾਇਆ ਧਾਰੀਆ ! ਜਦ ਸਤਿਗੁਰ ਦਰਸ਼ਨ ਦੇਣ ਤਾਂ ਦਿਲ ਸੌੜਾ ਨਾ ਕਰੀਂ। ਗਜ ਵਜ ਕੇ ਮੇਲਾ ਕਰੀਂ। ਜੇ ਲੋੜ ਪਈ ਤਾਂ ਘਿਉ ਮੇਰੇ ਕੋਲੋਂ ਲੈ ਜਾਈਂ। ਹੋਰ ਸੀਦਾ ਵੀ ਦਿਆਂਗੀ।" ਇਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਨਪੁਰ ਨਾ ਰੁਕੇ। ਮਾਈ ਨੂੰ ਪਤਾ ਲਗਾ। ਦਿਲ ਵਿਚ ਉਦਾਸ ਤਾਂ ਬੜੀ ਹੋਈ, ਪਰ ਅੰਦਰ ਗਈ; ਘਿਉ ਦੀ ਚਾਟੀ ਕਢ ਲਿਆਈ, ਜਿਹੜੇ ਰਾਹੇ ਸੰਗਤਾਂ ਦਰਸ਼ਨ ਕਰਨ ਜਾ ਰਹੀਆਂ ਸਨ, ਉਸੇ ਰਾਹ ਚਾਟੀ ਤੇ ਸ਼ਕਰ ਰਖ ਕੇ ਬਹਿ ਗਈ। ਜਿਹੜਾ ਸਿੱਖ ਲੰਘੇ, ਮਾਈ ਘਿਉ ਸ਼ਕਰ ਰਲਾ ਕੇ ਛਕਾਵੇ ਤੇ ਆਖੇ ਬੱਚਾ ਮੇਰੀ ਸਤਿਗੁਰਾਂ ਦੇ ਚਰਨਾਂ ਵਿਚ ਨਮਸਕਾਰ ਕਰਨੀ। ਲੋਕਾਈਏ ! ਸਤਿਗੁਰ ਦਾ ਪੱਲਾ ਫੜੋ; ਭਜਨ ਪੁਛੋ; ਜਨਮ ਸਫਲਾ ਕਰੋ। ਇਹੋ ਇਸ ਜਨਮ ਦਾ ਲਾਹ ਹੈ।

ਇਕ ਵੇਰ ਸਤਿਗੁਰਾਂ ਦੀ ਹਜ਼ੂਰੀ ਵਿੱਚ ਦੀਵਾਨ ਲਗਾ ਹੋਇਆ ਸੀ। ਵਡੀਆਂ

ਵਡੀਆਂ ਪੱਗਾਂ ਵਾਲੇ ਇਕ ਜਾਂ ਦੋ ਮੱਥਾ ਟੇਕਦੇ ਸਨ। ਮਾਈ ਗਈ ਤੇ ਪਰ ਮੱਥਾ ਟੇਕੇ। ਭਗਤ ਸਿੰਘ ਵਿਚ ਵੀ ਕੋਈ ਕਸਰ ਨਹੀਂ ਸੀ। ਉਹ ਵੀ ਰੌਲਾ ਨਹੀਂ ਸੀ ਪਾਂਦਾ।

ਬੁੱਧਾਂ ਦਾ ਸੁਭਾ ਸੀ ਕਿ ਜਦ ਸੇਵਾ ਕਰਦਿਆਂ ਮੌਕਿਆ ਮਿਲੇ ਤਾਂ ਆਮ ਜ਼ਨਾਨੀਆਂ ਵਾਂਗੂੰ ਗੱਪਾਂ ਨਹੀਂ ਸੀ ਮਾਰਦੀ, ਉਹ ਗੁਰੂ ਹਰੀ ਸਿੰਘ ਦੇ ਸਮੇਂ ਦੀਆਂ ਸਾਖੀਆਂ ਸੁਣਾ ਸਰੋਤਿਆਂ ਨੂੰ ਅਰਸ਼ੀ ਮੰਡਲਾਂ ਦੀ ਸੈਰ ਕਰਾਂਦੀ। ਉਹ ਦਸਦੀ ਗੁਰੂ ਹਰੀ ਸਿੰਘ ਜੀ ਕੇਡੇ ਤਪੱਸਵੀ ਸਨ; ਮਾਤਾ ਜੀਵਨ ਕੌਰ ਕਿਵੇਂ ਸਾਧ ਸੰਗਤ ਦੀ ਸੇਵਾ ਕਰਦੀ। ਮਾਈ ਘੁਲੀ ਤੇ ਹੋਰ ਮਾਈਆਂ ਡੇਰੇ ਵਿਚ ਪੁਲੀਸ ਦੇ ਪਹਿਰਾ ਹੁੰਦਿਆਂ ਬਾਹਰ ਟਿਬਿਆਂ ਤੇ ਬੈਠੀਆਂ ਸੰਗਤਾਂ ਨੂੰ ਕਿਵੇਂ ਰਸਦ ਪਾਣੀ ਪਹੁੰਚਾਂਦੀਆਂ ਸਨ। ਇਕ ਸਮੇਂ ਮਾਈ ਘੁੱਲੀ ਗੁੜ ਤੇ ਹੋਰ ਸੀਦਾ ਟੋਕਰੀ ਵਿਚ ਰੱਖ, ਉਪਰ ਕਪੜਾ ਟਕਾ ਮੂੜ ਸਵਾਹ ਵਲ ਬਾਹਰ ਚਲੀ। ਹੌਲਦਾਰ ਨੇ ਪੁਛਿਆ, "ਮਾਈ! ਕੀ ਲਈ ਜਾਂਦੀ ਏਂ?" ਘੁੱਲੀ ਸ਼ੇਰਨੀ ਦੀ ਬੱਚੀ ਸ਼ੇਰਨੀ ਸੀ। ਨਿਧੜਕ, ਬੇਖੌਫ਼, ਟੁੰਡੇ ਲਾਟ ਦੀ ਪ੍ਰਵਾਹ ਨਾ ਕਰਨ ਵਾਲੀ ਘੁੱਲੀ ਨੇ ਤੁਰਤ ਫੁਰਤ ਜਵਾਬ ਦਿਤਾ, "ਸੂਰ ਖਾਣਿਆਂ! ਤੈਨੂੰ ਲਭਦਾ ਨਹੀਂ? ਟੋਕਰੇ ਵਿਚ ਸਵਾਹ ਏ।" ਹੌਲਦਾਰ ਨੇ ਗੁਰੂ ਹਰੀ ਸਿੰਘ ਕੋਲ ਸ਼ਕਾਇਤ ਕੀਤੀ। ਗੁਰੂ ਜੀ ਨੇ ਘੁੱਲੀ ਨੂੰ ਬੁਲਾਇਆ ਤੇ ਪੁਛਿਆ, "ਘੁਲੀਏ! ਹੌਲਦਾਰ ਕਹਿੰਦਾ ਏ, ਕਿ ਤੂੰ ਗਾਲ੍ਹਾਂ ਕਢੀਆਂ।" ਇਹ ਸੁਣ ਘੁੱਲੀ ਦਾ ਪਾਰਾ ਚੜ੍ਹ ਗਿਆ ਤੇ ਹੌਲਦਾਰ ਨੂੰ ਸੰਬੋਧਨ ਕਰਦਿਆਂ ਕਹਿਆ, "ਸੂਰ ਖਾਣਿਆ! ਤੈਨੂੰ ਮੈਂ ਕਦ ਗਾਲ੍ਹਾਂ ਕਢੀਆਂ ਸਨ? ਤੂੰ ਐਵੇਂ ਗੁਰੂ ਜੀ ਦਾ ਸਮਾਂ ਖਰਾਬ ਕਰਦਾ ਹੈਂ।"

ਗੁਰੂ ਜੀ ਨੇ ਘੁੱਲੀ ਨੂੰ ਸ਼ਾਂਤ ਰਹਿਣ ਵਾਸਤੇ ਕਹਿਆ, ਪਰ ਹੌਲਦਾਰ ਬੁੜਬੁੜ ਕਰਦਾ ਚਲਾ ਗਿਆ।

ਬੁੱਧਾਂ ਸਿਦਕੀ ਸਿਖਾਂ ਦੀ ਵੀ ਹਾਲ ਸੁਣਾਇਆ ਕਰਦੀ ਸੀ, ਕਿ ਕਿਵੇਂ ਸਿੱਖ ਪੰਜ ਪੰਜ ਬਦਾਮ, ਕਾਲੀਆਂ ਮਿਰਚਾਂ, ਖਸਖਾਸ ਤੇ ਗੁੜ ਲੈ ਸੇਵਾ ਕਰਦੇ ਸਨ ਤੇ ਗੁਰੂ ਜੀ ਦੀਆਂ ਖੁਸ਼ੀਆਂ ਲੈਂਦੇ ਸਨ।

ਮਾਈ ਬੁੱਧਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਸਵੇਂ ਪਾਤਸ਼ਾਹ ਦੇ ਅਵਤਾਰ ਦਸਦਿਆਂ ਥੱਕਦੀ ਨਹੀਂ ਸੀ। ਜਦ ਸਤਿਗੁਰਾਂ ਦਾ ਪ੍ਰਕਾਸ਼ ਹੋਇਆ, ਕੁਝ ਨਿਹੰਗ ਸਿੰਘ ਆਏ, ਜਦ ਤਕ ਦਰਸ਼ਨ ਨ ਕਰ ਲਏ, ਅੰਨ ਪਾਣੀ ਨਾ ਛਕਿਆ। ਜਦ ਸਤਿਗੁਰਾਂ ਨੂੰ ਗੋਦ ਵਿਚ ਸਾਮ੍ਹਣੇ ਲਿਆਂਦਾ ਤਾਂ ਨਿਹੰਗ ਸਿੰਘਾਂ ਨੇ ਡੰਡੋਤ ਕੀਤੀ; ਚਰਨ ਛੂਹੇ, ਸੰਤ ਪ੍ਰਦਖਣਾ ਕੀਤੀਆਂ ਤੇ ਪੰਜ ਜੈਕਾਰੇ ਛਡੇ ਤੇ ਮੁੜ ਜਲ ਪ੍ਰਸ਼ਾਦ ਛਕਿਆ ਤੇ ਆਖਿਉ ਨੇ "ਸਾਹਿਬਜ਼ਾਦੇ ਦੇ ਦੀਦਾਰੇ ਸਾਹਿਬ ਕਲਗੀਧਰ ਨਾਲ ਮਿਲਦੇ ਹਨ।"

ਇਹ ਮਾਈ ਪਾਠ ਵੀ ਬੜਾ ਸੁੰਦਰ ਕਰ ਲੈਂਦੀ ਸੀ। ਇਸ ਦੇ ਪਤੀ ਜੋਤੇ ਨੇ ਭਜਨ ਬੰਦਗੀ ਕਰਦਿਆਂ ਤੇ ਸਾਧ ਸੰਗਤ ਦੀਆਂ ਖੁਸ਼ੀਆਂ ਲੈਂਦਿਆਂ ਜੀਵਨ ਬਤੀਤ ਕੀਤਾ।

—ਪੰਡਤ ਬਿਸ਼ਨ ਸਿੰਘ

# ਮਾਤਾ ਰਾਜਿੰਦਰ ਕੌਰ

ਸੁੰਦਰਤਾ ਦੀ ਦੇਵੀ, ਸਰੂ ਜੈਸੀ ਲੰਮੀ, ਕਮਲ ਨੇਤਰ, ਹਸੂੰ ਹਸੂੰ ਕਰਦਾ ਮੁਖੜਾ, ਸੀਤਲਤਾ ਦਾ ਸੋਮਾ, ਪਿਆਰ ਦੀ ਮੂਰਤੀ, ਦਰਦ ਵੰਡਾਊ ਸ਼ਕਤੀ ਇਹ ਸਨ ਮਾਤਾ ਰਾਜਿੰਦਰ ਕੌਰ ਪੁੱਤਰੀ ਸ: ਊਦਮ ਸਿੰਘ, ਮਾਤਾ ਜਗਤ ਕੌਰ, ਜਿਨ੍ਹਾਂ ਦਾ ਜਨਮ ਪਿੰਡ ਕਾਲੂਵਾਲ, ਜ਼ਿਲਾ ਹੁਸ਼ਿਆਰਪੁਰ ਵਿਚ ਹੋਇਆ। ਸਰਦਾਰਾਂ ਦਾ ਘਰ ਸੀ, ਬੀਬੀ ਮਾਪਿਆਂ ਘਰ ਲਾਡ ਪਿਆਰ ਨਾਲ ਪਲੀ ਤੇ ਵਰ ਯੋਗ ਹੋਈ।

ਸ੍ਰਦਾਰ ਆਤਮਾ ਸਿੰਘ ਰਾਵਲਪਿੰਡੀ ਨਾਮਧਾਰੀ ਪੰਥ ਵਿਚ ਚੰਗੇ ਪ੍ਰਸਿੱਧ ਸਨ ਅਤੇ ਪੰਜਾਬ ਜਾਂ ਦੇਸ਼ ਦੇ ਵੱਡੇ ਵੱਡੇ ਪਤਵੰਤਿਆਂ ਨਾਲ ਚੰਗਾ ਮੇਲ ਜੋਲ ਸੀ । ਇਸ ਦੰਪਤੀ ਨੂੰ ਕੀਰਤਨ ਕਰਨ ਦਾ ਸ਼ੌਕ ਸੀ। ਇਹ ਇਕ ਗੁਰਪੁਰਬ ਸਮੇਂ ਹੁਸ਼ਿਆਰਪੁਰ ਗਏ ਤੇ ਉਥੇ ਹੀ ਸਰਦਾਰ ਕਾਲੂਵਾਲ ਦੇ ਸਰਦਾਰਾਂ ਨਾਲ ਮੇਲ ਹੋਇਆ। ਸ: ਊਦਮ ਸਿੰਘ ਨੇ ਆਪਣੇ ਮਨ ਦੀ ਗੱਲ ਸ: ਆਤਮਾ ਸਿੰਘ ਨੂੰ ਦਸੀ ਕਿ ਬੀਬੀ ਰਾਜਿੰਦਰ ਦਾ ਅਨੰਦ ਸਤਿਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਨਾਲ ਹੋ ਜਾਵੇ। ਇਹ ਗੱਲ ਸ: ਆਤਮਾ ਸਿੰਘ ਸਤਿਗੁਰਾਂ ਦੇ ਚਰਨਾਂ ਵਿਚ ਰਖੀ ਤੇ ਸੱਚੇ ਪਾਤਸ਼ਾਹ ਨੇ ਇਹ ਕਹਿ ਪ੍ਰਵਾਨਗੀ ਬਖਸ਼ੀ ਕਿ ਬੀਬੀ ਸੇਵਾ ਕਰਨ ਵਾਲੀ ਹੋਵੇ, ਕਿਉਂਕਿ ਗੁਰੂ ਰਾਮ ਸਿੰਘ ਦਾ ਘਰ ਸੇਵਾ ਤੇ ਪਰਉਪਕਾਰ ਸਿਖਾਂਦਾ ਹੈ। ਬੀਬੀ ਦੇ ਮਾਪਿਆਂ ਪੂਰੀ ਤਸੱਲੀ ਦਿਤੀ ਤੇ ਸ: ਲੀਲਾ ਵੰਤੀ (ਮਾਤਾ) ਰਾਜਿੰਦਰ ਕੌਰ ਨੂੰ ਗੁਰੂ ਘਰ ਦੀ ਮਰਯਾਦਾ ਵਿਚ ਦ੍ਰਿੜ੍ਹ ਕਰਾਉਣ ਵਾਸਤੇ, ਕੁਝ ਸਮਾਂ ਕਾਲੂਵਾਲੇ ਸਰਦਾਰਾਂ ਦੇ ਘਰ ਰਹੀ ਤੇ (ਮਾਤਾ) ਰਾਜਿੰਦਰ ਕੌਰ ਨੂੰ ਸੁੱਚ ਸੋਧ ਵਿਚ ਪ੍ਰਪੱਕ ਕੀਤਾ। ਜਦ ਬੀਬੀ ਜੀ ਪੂਰਨ ਤੌਰ ਪਰ ਦ੍ਰਿੜ੍ਹ ਹੋ ਗਏ ਤਾਂ ਅਨੰਦ ਦੀ ਤਾਰੀਖ ਮਿਥੀ ਗਈ। ਸੰਤ ਤਰਨ ਸਿੰਘ ਵਹਿਮੀ ਨੇ ਅਨੰਦ ਸਬੰਧੀ ਲਿਖਿਆ ਹੈ ਕਿ ਸ: ਊਦਮ ਸਿੰਘ ਨੇ ਆਪਣੀ ਪੁੱਤਰੀ ਨੂੰ ਕਹਿਆ ਕਿ ਤੂੰ ਮਾਤਾ ਜੀਵਨ ਕੌਰ ਤੇ ਭੂਪਿੰਦਰ ਕੌਰ ਦੀ ਥਾਂ ਤੇ ਸ੍ਰੀ ਭੈਣੀ ਸਾਹਿਬ ਜਾਣਾ ਹੈ ਤੇ ਜਗਤ ਮਾਤਾ ਕਹਾਣਾ ਹੈ, ਪਰ ਸੋਚ ਰਖਣੀ ਕਿਸੇ ਤਰ੍ਹਾਂ ਦਾ ਕੋਈ ਕਸਰ ਲੱਗੇ ਅਗੇ ਤੂੰ ਸਾਡੀ ਧੀ ਸੈਂ, ਕਲ ਤੋਂ ਮਾਤਾ ਹੋਵੇਂਗੀ।"

ਇਨ੍ਹਾਂ ਦਾ ਅਨੰਦ ੧੦ ਚੇਤਰ ਸੰਮਤ ੨੦੦੦ ਪਿੰਡ ਮੁਠੱਡੇ ਜ਼ਿਲਾ ਜਲੰਧਰ ਵਿਚ ਹੋਇਆ। ਸੰਗਤਾਂ ਵਿਚ ਖੁਸ਼ੀਆਂ ਉਮੱਡ ਆਈਆਂ। ਘਰ ਘਰ ਮੰਗਲਾਚਾਰ ਹੋਇਆ। ਘਿਉ, ਖੰਡ, ਬਾਦਾਮ ਤੇ ਹੋਰ ਰਸਤਾਂ ਲੈ ਲੈ ਪੁਜੀਆਂ। ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚੱਕਰਵਰਤੀ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਅਤਰ ਸਿੰਘ, ਸੰਤ

ਫੌਜਾ ਸਿੰਘ ਆਦਿ ਜਥੇਦਾਰ ਪੁਜੇ। ਜਥੇਦਾਰ ਵਰਿਆਮ ਸਿੰਘ ਪੰਜਰਾਤੇ, ਸਵਰਨ ਸਿੰਘ ਹੰਸਰੋ, ਬਹਾਲ ਸਿੰਘ ਰੋਡੇ ਨੇ ਕੀਰਤਨ ਦੀ ਵਰਖਾ ਕੀਤੀ। ਦੀਵਾਨ ਵਿਚ ਗੁਰਬਖਸ਼ ਸਿੰਘ ਰਾਗੀ ਸ਼ਬਦ ਪੜ੍ਹਦਾ ਪੜ੍ਹਦਾ ਹੀ ਮਸਤ ਹੋ ਗਿਆ। ਸ: ਆਤਮਾ ਸਿੰਘ ਆਪ ਪ੍ਰਬੰਧ ਕਰ ਰਹਿਆ ਸੀ।

ਸਾਰੀ ਰਾਤ ਕੀਰਤਨ ਹੁੰਦਾ ਰਹਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਗੁਰਬਖਸ਼ ਸਿੰਘ ਲੁਧਿਆਣਾ ਨੇ ਲਾਈ। ਸੰਤ ਮੋਹਣ ਸਿੰਘ, ਸੰਤ ਆਲਾ ਸਿੰਘ, ਬਾਬਾ ਬਚਨ ਸਿੰਘ, ਸੂਬਾ ਵਰਿਆਮ ਸਿੰਘ ਤੇ ਸੂਬਾ ਇੰਦਰ ਸਿੰਘ ਨੇ ਅੰਮ੍ਰਿਤ ਤਿਆਰ ਕੀਤਾ। ਵੇਦੀ ਗਡੀ ਗਈ। ਦੁਆਲੇ ਕੇਲੇ ਲਾਏ ਗਏ। (ਸਤਿਗੁਰੂ ਜਗਜੀਤ ਸਿੰਘ ਦੁੱਧ ਚਿੱਟੇ ਖੱਦਰ ਦੇ ਬਸਤਰ ਪਾ ਕੇ ਵੇਦੀ ਦੇ ਲਾਗੇ ਜਾ ਕੇ ਬੈਠੇ। (ਮਾਤਾ) ਰਾਜਿੰਦਰ ਕੌਰ ਫੁੱਲਾਂ ਦੀ ਮਾਲਾ ਤੇ ਚਿੱਟੀ ਮਾਲਾ ਲੈ ਅੱਗੇ ਵਧੇ ਤੇ (ਸਤਿਗੁਰੂ) ਜਗਜੀਤ ਸਿੰਘ ਜੀ ਦੇ ਗਲ ਵਿਚ ਪਾ ਖੱਬੇ ਪਾਸੇ ਬੈਠ ਗਏ। ਸੰਤ ਬਹਾਦੁਰ ਸਿੰਘ ਨੇ ਭਜਨ ਦਸਿਆ। ਸੰਤ ਮੋਹਣ ਸਿੰਘ ਨੇ ਅੰਮ੍ਰਿਤ ਛਕਾਇਆ। ਲਾਵਾਂ ਪੜ੍ਹੀਆਂ ਗਈਆਂ। ਇਕ ਸਿੰਘ ਨੇ ਫੁੱਲਾਂ ਦੀ ਵਰਖਾ ਕੀਤੀ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਨ੍ਹਾ ਕਰ ਦਿੱਤਾ। ਕਈ ਬੀਬੀਆਂ ਸ਼ਬਦ ਪੜ੍ਹ ਰਹੀਆਂ ਸਨ ਤੇ ਕਈ ਗੀਤ ਗਾ ਰਹੀਆਂ ਸਨ :—

ਬੀਬੀ ਪਾਰੋ ਦਾ ਉਤਾਰ,
ਜਿਸ ਨਾਲ ਲਾਵਾਂ ਲਈਆਂ ਚਾਰ,
ਸਾਨੂੰ ਦੇਣਾ ਜੀ ਦੀਦਾਰ ਨੇੜੇ ਆਇ ਕੇ।
ਰਲਿਆ ਚੰਦ ਚਕੋਰੀ ਜੋੜਾ,
ਰਹਿਆ ਨਾ ਖੁਸ਼ੀਆਂ ਦਾ ਕੋਈ ਓੜਾ,
ਦਿਤਾ ਡਫ ਨਫੀਰੀ ਜੋੜਾ ਮੰਗਲ ਗਾਇ ਕੇ।

ਇਸ ਮੌਕਿਆਂ ਤੇ ਪੰਜ ਪਾਠਾਂ ਦੇ ਭੋਗ ਪਾਏ ਗਏ। ਅਨੰਦ ੯ ਵਜ ਕੇ ੩ ਮਿੰਟਾਂ ਤੇ ਸਮਾਪਤ ਹੋਇਆ। ਇਸ ਖੁਸ਼ੀ ਭਰੇ ਸਮਾਗਮ ਵਿਚ ਗਿਆਨੀ ਵਰਿਆਮ ਸਿੰਘ ਤੇ ਉਮਰ ਦੀਨ ਉਲਫਤ ਨੇ ਕਵਿਤਾਵਾਂ ਪੜ੍ਹੀਆਂ।

ਸਾਰਾ ਦਿਨ ਸ਼ਬਦ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ ਤੇ ਗੁਰੂ ਕਾ ਅਤੁਟ ਲੰਗਰ ਵਰਤਿਆ। ਗਰੀਬ ਗੁਰਬਿਆਂ ਦੀਆਂ ਭੁਖਾਂ ਨਿਕਲ ਗਈਆਂ।

ਭਾਗਾਂ ਭਰੀ ਜੋੜੀ ਸ੍ਰੀ ਭੈਣੀ ਸਾਹਿਬ ਆਈ, ਸੰਗਤਾਂ ਗਰਮਜੋਸ਼ੀ ਨਾਲ ਸੁਆਗਤ ਕੀਤਾ। ਪਰ ਮਾਤਾ ਪਿਤਾ ਦੀ ਸਿਖਿਆ ਤੇ ਇਸ ਗੁਰੂ ਘਰ ਦੀ ਮਰਯਾਦਾ ਸੇਵਾ ਮੰਗਦੀ ਹੈ, ਮਾਤਾ ਜੀ ਸੇਵਾ ਵਿਚ ਲੀਨ ਹੋ ਗਏ। ਮਾਈ ਗੋਬਿੰਦਨੀ ਮਸਤਾਨੀ ਹੋ ਹੋ ਦਸਦੀ ਹੈ ਕਿ ਮਾਤਾ ਜੀ ਪੇਕੇ ਘਰ ਦੀ ਪਿਰਤ ਨੂੰ ਭੁਲ ਹੀ ਗਏ। ਬਿਲਕੁਲ ਇਥੋਂ ਦੇ ਵਾਤਾਵਰਨ ਵਿਚ ਢਾਲ ਲਿਆ। ਮਾਤਾ ਜੀ ਸਾਧ ਸੰਗਤ ਦੇ ਭਾਂਡੇ ਮਾਂਜਦੇ, ਗੋਹੇ ਕੂੜੇ ਦੀ ਸੇਵਾ ਵੀ ਕਰਦੇ, ਭਾਜੇ ਵੀ ਚੀਰਦੇ, ਸਾਧ ਸੰਗਤ ਨੂੰ ਪੱਖਾ ਵੀ ਝੂਲਦੇ। ਲੋੜਵੰਦਾਂ ਦੀਆਂ ਲੋੜਾਂ

ਵੀ ਪੂਰਾ ਕਰਦੇ। ਪਰ ਵਾਹ ਬਿਧ ਮਾਤਾ ! ਤੇਰੀ ਅਜਬ ਖੇਡ ! ਤੂੰ ਆਪ ਈ ਖੇਡ ਰਚਦੀ ਏਂ, ਆਪ ਈ ਦੇਹ ਧਾਰਦੀ ਏਂ, ਮੁੜ ਆਪ ਹੀ ਉਸ ਨਾਟਕ ਦਾ ਪਾਤਰ ਬਣ ਵਿਚਰਦੀ ਏਂ ।

ਸਤਿਗੁਰੂ ਪ੍ਰਤਾਪ ਸਿੰਘ ਜੀ (ਸਤਿਗੁਰੂ) ਜਗਜੀਤ ਸਿੰਘ ਜੀ ਦੀ ਸੇਵਾ ਮੰਡੀ ਵਿਚ ਆਈਆਂ ਸੰਗਤਾਂ ਦੀ ਦੇਖ ਭਾਲ ਵਾਸਤੇ ਲਾਈ। ਸਤਿਗੁਰੂ ਜੀ ਮਾਤਾ ਜੀ ਸਹਿਤ ਮੰਡੀ ਪਧਾਰੇ। ਆਪ ਹਰੇਕ ਸਿੱਖ ਦਾ ਦੁਖ ਸੁਖ ਪੁਛਦੇ ਤੇ ਉਸ ਨੂੰ ਵੰਡਾਉਂਦੇ। ਸੰਗਤਾਂ ਵੀ ਇਨ੍ਹਾਂ ਤੋਂ ਵਾਰੇ ਜਾਂਦੀਆਂ, ਪਰ ਆਪਣੀ ਰਚੀ ਖੇਡ ਅਨੁਸਾਰ ਮਾਤਾ ਜੀ ਨੂੰ ਡਾਕੀ ਨੇ ਆਣ ਘੇਰਿਆ। ਇਹ ਤਾਂ ਇਨ੍ਹਾਂ ਦੇ ਕੌਤਕ ਹਨ। ਇਸ ਘਰ ਦੇ ਮਤਹਿਤ ਸਾਰੇ ਸੰਸਾਰ ਦ ਦੁਖ ਸੁਖ ਹਨ। ਇਹ ਮੁਰਦਿਆਂ ਵਿਚ ਜਾਨ ਪਾ ਸਕਦੇ ਹਨ, ਇਥੇ ਅੰਨ੍ਹਿਆਂ ਨੂੰ ਬੀਨਾਈ ਤੇ ਗੁੰਗਿਆਂ ਨੂੰ ਬੋਲਣ ਸ਼ਕਤੀ ਮਿਲਦੀ ਏ। ਡਾਕੀ ਵਰਗੀ ਚੰਦਰੀ ਬੀਮਾਰੀ ਨੂੰ ਤਾਂ ਇਨ੍ਹਾਂ ਦੇ ਦਰ ਦੇ ਕੂਕਰਾਂ ਦੀ ਪੈਰ ਧੂੜੀ ਅੱਖ ਦੇ ਪਲਕਾਰੇ ਵਿਚ ਖਾਰੇ ਸਾਗਰ ਵਿਚ ਗੋਤੇ ਲਾ ਸਕਦੀ ਏ, ਪਰ ਜਦ ਰਜ਼ਾ ਆਪਣੀ ਹੋਵੇ ਤਾਂ ਫੇਰ ਕੌਣ ਵਿਚਾਰਾ। ਮਾਤਾ ਰਾਜਿੰਦਰ ਕੌਰ ੧੦ ਭਾਦਰੋਂ ੨੦੦੨ ਨੂੰ ਚੜ੍ਹਾਈ ਕਰ ਗਏ। ਦਰਿਆ ਬਿਆਸ ਦੇ ਕਿਨਾਰੇ ਸਸਕਾਰ ਕੀਤਾ ਗਿਆ। ਇਨ੍ਹਾਂ ਨਮਿਤ ੩੦ ਭਾਦਰੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਭੋਗ ਪਾਇਆ ਗਿਆ। ਸੱਚੇ ਪਾਤਸ਼ਾਹ ਬਿਹੰਗਮ ਸਾਧਾਂ ਨੂੰ ਗੜਵੇ, ਡੋਰੀਆਂ, ਪਊਏ, ਆਸਣ, ਮਾਲਾ, ਕੰਘੇ ਤੇ ਬਸਤਰ ਆਦਿ ਦਿਤੇ।

—ਮਾਤਾ ਗੋਬਿੰਦਣੀ
ਸ੍ਰੀ ਭੈਣੀ ਸਾਹਿਬ

---

ਜਿਹੜੀ ਇਸਤਰੀ ਮਨ, ਬਚ ਤੇ ਕਰਮ ਨੂੰ ਵਸ ਰਖ ਕੇ ਪਤੀ ਦੀ ਆਗਿਆ ਵਿਚ ਰਹਿੰਦੀ ਹੈ, ਉਹ ਇਸ ਲੋਕ ਵਿਚ ਸਤੀ ਤੇ ਅੰਤ ਸਮੇਂ ਸਵਰਗ ਜਾਂਦੀ ਹੈ।

— ਮਨੂੰ ਸਿਮ੍ਰਤੀ

# ਹਰਿ ਕੌਰ

ਪਤਿਬ੍ਰਤ ਤੇ ਇਸਤ੍ਰੀਬ੍ਰਤ ਧਰਮ ਨਿਭਾਉਣਾ ਬੜੇ ਉੱਚ ਆਤਮਾਵਾਂ ਦੀ ਖੇਡ ਹੈ। ਫਿਰ ਕਲਿਜੁਗ ਦੇ ਸਮੇਂ ਵਿਚ, ਜਿਸ ਨੇ ਕਾਮ ਕ੍ਰੋਧ ਨਾਲ ਬੰਨ੍ਹਿਆ ਹੋਇਆ ਹੈ। ਪਰ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਨਾਲ ਇਸ ਰੁੜੇ ਜ਼ਮਾਨੇ ਵਿਚ ਵੀ ਨਾਮਧਾਰੀ ਮਰਦ ਜ਼ਨਾਨੀਆਂ ਦਾ ਪੰਜਾਂ ਵਿਕਾਰਾਂ ਤੇ ਕੰਟਰੋਲ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮਿਆਂ ਵਿਚ ਸਿੰਘ ਸਿੰਘਣੀਆਂ ਰਾਤ ਸਮੇਂ ਸ਼ਬਦ ਕੀਰਤਨ ਕਰਦਿਆਂ, ਓਸੇ ਦਾਲਾਨ ਵਿਚ ਜਾਂ ਅਸਥਾਨ ਤੇ ਬ੍ਰਾਜ ਜਾਂਦੇ ਸਨ, ਪਰ ਕਿਸੇ ਨੂੰ ਮੰਦ ਵਾਸ਼ਨਾ ਨਹੀਂ ਫੁਰਦੀ ਸੀ। ਲੋੜ ਪੈਣ ਤੇ ਮਰਦ ਇਸਤਰੀ ਦਾ ਕਪੜਾ ਖਿੱਚ ਲੈਂਦਾ ਸੀ ਤੇ ਇਸੇ ਤਰ੍ਹਾਂ ਇਸਤਰੀ ਮਰਦ ਦਾ ਲੀੜਾ ਖਿੱਚ ਲੈਂਦੀ ਸੀ, ਪਰ ਸੁੱਚੇ ਮੋਤੀ, ਹੀਰਿਆਂ ਦੀ ਜਗਮਗ। ਬੀਬੀ ਹਰਿ ਕੌਰ ਉਨ੍ਹਾਂ ਇਸਤਰੀਆਂ ਵਿਚੋਂ ਇਕ ਸੀ ਜਿਸ ਨੇ ਆਪਣੇ ਧਰਮ ਵਿਚ ਵਿਚਰਦਿਆਂ ਨੌਜਵਾਨ ਤੇ ਅੱਧਖੜ ਉਮਰ ਦੇ ਸਿੰਘਾਂ ਵਿਚ ਸਾਧ ਸੰਗਤ ਦੀ ਸੇਵਾ ਕਰਦਿਆਂ ਬਤੀਤ ਕੀਤੇ।

ਮਾਤਾ ਹਰਿ ਕੌਰ ਦਾ ਜਨਮ ਪਿੰਡ ਥਥੇ ਚਿਲਾ ਸਿਆਲਕੋਟ ਵਿਚ ਹੋਇਆ। ਜਦ ਇਹ ਵਰ ਯੋਗ ਹੋਏ ਤਾਂ ਮਾਤਾ ਪਿਤਾ ਨੇ ਸੁੰਦਰ ਸਿੰਘ ਸਮੀਰਪੁਰ ਨਾਲ ਇਨ੍ਹਾਂ ਦਾ ਮੰਗਣਾ ਕਰ ਦਿਤਾ। ਕਰਨੀ ਸਤਿਗੁਰ ਦੀ ਇਵੇਂ ਹੋਈ ਕਿ ਸੰਤਾਂ ਘਰ ਨਾਲੋਂ ਨਾਤਾ ਤੋੜ ਲਿਆ ਤੇ ਹੰਸਾਂ ਨਾਲ ਰਲ ਹੰਸਾਂ ਦੀ ਚੋਗ ਚੁਗਣੀ ਸ਼ੁਰੂ ਕਰ ਦਿਤੀ। ਐਸਾ ਰੰਗ ਚੜ੍ਹਿਆ ਕਿ ਸੰਸਾਰੀ ਜਸਾਂ ਕਸਾਂ ਨੂੰ ਲੱਤ ਮਾਰ ਨਾਮ ਦੇ ਰਸ ਵਿਚ ਲੀਨ ਹੋ ਗਏ। ਇਥੋਂ ਤੱਕ ਕਿ ਕਪੜਿਆਂ ਦਾ ਵੀ ਤਿਆਗ ਕਰ ਦਿਤਾ ਤੇ ਗਲ ਵਿਚ ਅਲਫੀ ਪਾ ਲਈ ਤੇ ਉਹ ਵੀ ਭੂਰੇ ਦੀ, ਇਸੇ ਵਿਚ ਉਹ ਭੂਰੀ ਵਾਲੇ ਕਰਕੇ ਪ੍ਰਸਿੱਧ ਹੋ ਗਏ।

ਬੀਬੀ ਦੇ ਪਿਤਾ ਸੰਤਾਂ ਦੇ ਚਰਨਾਂ ਵਿਚ ਹਾਜ਼ਰ ਹੋਏ ਤੇ ਆਖਿਆ, ਬੀਬੀ ਨੂੰ ਆਪਣੇ ਲੜ ਲਾਓ। ਸੰਤਾਂ ਕਹਿਆ, "ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਪਣੇ ਅਨੰਦ ਲਈ ਚੁਣ ਲਿਆ ਹੈ, ਮੈਂ ਹੋਰ ਅਨੰਦ ਨਹੀਂ ਕਰ ਸਕਦਾ, ਤੁਸੀਂ ਆਪਣੇ ਥਾਂ ਸੋਚ ਲਵੋ।" ਸਰਦਾਰ ਨਰਾਸ ਹੋ ਘਰ ਮੁੜ ਆਇਆ ਤੇ ਸਾਰੀ ਗੱਲ ਸਿੱਖਣੀ ਨੂੰ ਦਸੀ। ਸਰਦਾਰਨੀ ਨੇ ਇਹ ਗੱਲ ਹਰ ਕੌਰ ਦੇ ਕੰਨ ਵਿਚ ਕਹਿ ਦਿਤੀ। ਉਸ ਨਿਸੰਗ ਹੋ ਕਹਿਆ "ਬੇਬੇ ! ਜੋ ਹੋਣਾ ਸੀ ਸੋ ਹੋ ਗਿਆ। ਮੈਂ ਵੀ ਹੋਰ ਵਿਆਹ ਨਹੀਂ ਕਰਾਉਣਾ ਤੇ ਤੁਹਾਡੇ ਬਚਨਾਂ ਤੇ ਫੁੱਲ ਚਾੜ੍ਹਾਂਗੀ ਤੇ ਸੰਤਾਂ ਦੀ ਹੋ ਕੇ ਰਹਾਂਗੀ, ਤੁਸੀਂ ਚਿੰਤਾ ਨ ਕਰੋ। ਕੁਲ ਨੂੰ ਦਾਗ਼ ਨਹੀਂ ਲੱਗਣ

ਦਿਆਂਗੀ। ਪਰ ਮਾਂਵਾਂ ਮਾਂਵਾਂ ਹੁੰਦੀਆਂ ਹਨ। ਸੰਤ ਕਿਰਪਾਲ ਸਿੰਘ ਜੀ* ਨੇ ਦਸਿਆ ਹੈ ਕਿ ਮਾਂ ਨੇ ਮਮਤਾ ਭਰੀਆਂ ਅੱਖਾਂ ਨਾਲ ਕਹਿਆ ਬਚੜੀ ਮੈਂ ਤੇਰੇ ਵਾਸਤੇ ਗਹਿਣੇ ਬਣਵਾਏ ਹੋਏ ਹਨ। ਅਗੋਂ ਹਰਿ ਕੌਰ ਨੇ ਕਹਿਆ, 'ਲਿਆ ਮਾਤਾ ਵਖਾ।' ਮਾਤਾ ਝੱਟ ਗਹਿਣਿਆਂ ਵਾਲਾ ਡਬਾ ਲਿਆਈ ਤੇ ਸਾਹਮਣੇ ਲਿਆ ਰਖਿਆ। ਡੱਬਾ ਖੋਲ੍ਹਿਆ ਤਾਂ ਇਕ ਦਮ ਅੱਖਾਂ ਚੁੰਧਿਆ ਗਈਆਂ। ਡੱਬੇ ਵਿਚ ਚੌਕ, ਫੁੱਲ, ਹਾਰ, ਹਮੇਲਾਂ, ਪੰਜੇਬਾਂ, ਬਾਂਕਾਂ, ਛਾਪਾਂ, ਛਲੇ, ਗੋਖੜੂ, ਚੂੜੀਆਂ ਤੇ ਸ਼ੰਗਾਰ ਪੱਟੀ ਲਿਸ਼ਕਾਰੇ ਮਾਰ ਰਹੇ ਸਨ। ਬੀਬੀ ਹਰਿ ਕੌਰ ਨੇ ਇਕ ਇਕ ਕਰਕੇ ਸਾਰੇ ਗਹਿਣੇ ਪਾ ਲਏ ਤੇ ਮਾਤਾ ਨੂੰ ਕਹਿਆ "ਬੇਬੇ ਲੈ ਤੂੰ ਰਾਜ਼ੀ ਏਂ ?" ਮਾਂ ਵੀ ਮੂੰਹ ਰਖਣ ਲਈ ਕਹਿ ਦਿਤਾ "ਮੈਂ ਰਾਜ਼ੀ ਹਾਂ।" ਬੀਬੀ ਚਾਰ ਸਾਲ ਗਹਿਣੇ ਮਾਪਿਆਂ ਘਰ ਪਾਈ ਰੱਖੇ ਤੇ ਚੌਥੇ ਸਾਲ, ਸਾਰਾ ਗਹਿਣਾ ਗਟਾ ਲੈ ਗਠੜੀ ਵਿਚ ਬੰਨ੍ਹ ਸੰਤਾਂ ਦੀ ਭਾਲ ਵਿਚ ਨਿਕਲ ਟੁਰੀ। ਅਗਲੀ ਵਾਰਤਾ ਸੰਤ ਖਜ਼ਾਨ ਸਿੰਘ ਜੀ** ਪੂਰੀ ਕਰਦੇ ਹਨ। ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਦਿਵਸ ਦਾ ਮੇਲਾ ਸੀ। ਸੰਗਤਾਂ ਨਨਕਾਣੇ ਸਾਹਿਬ ਵਲ ਵਹੀਰਾਂ ਘਤੀ ਜਾ ਰਹੀਆਂ ਸਨ। ਇਹ ਵੀ ਨਨਕਾਣੇ ਸਾਹਿਬ ਪੁਜ ਗਈ। ਪਰ ਇਸ ਗ੍ਰਿਬਣੀ ਨੇ ਅਜੇ ਸੰਤਾਂ ਦੇ ਦਰਸ਼ਨ ਨਹੀਂ ਕੀਤੇ ਸਨ। ਲੱਗੀ ਮਾਈਆਂ ਬੀਬੀਆਂ ਨੂੰ ਪੁੱਛਣ। ਭੂਰੀ ਵਾਲੇ ਕਿਹੜੇ ਸੰਤ ਨੇ ?

"ਉਨ੍ਹਾਂ ਨੂੰ ਕੌਣ ਨਹੀਂ ਜਾਣਦਾ ?"

"ਤੁਸੀਂ ਜਾਣਦੇ ਹੋਵੋਗੇ, ਪਰ ਮੈਂ ਅਜੇ ਤਕ ਦਰਸ਼ਨ ਨਹੀਂ ਕੀਤੇ ਨਾਉਂ ਜ਼ਰੂਰ ਸੁਣਿਆ ਹੈ। ਮੈਨੂੰ ਉਨ੍ਹਾਂ ਦਾ ਟਿਕਾਣਾ ਦਸੋ।"

ਇਕ ਮਾਈ ਹਰਿ ਕੌਰ ਨੂੰ ਨਾਲ ਲੈ ਟੁਰੀ ਤੇ ਸੰਤਾਂ ਦੇ ਡੇਰੇ ਪੁਜੀ। ਸੰਤ ਸੰਗਤਾਂ ਵਿਚ ਘਿਰੇ ਬੈਠੇ ਸਨ। ਗੋਲ ਭਰਵਾਂ ਚਿਹਰਾ, ਨੂਰਾਨੀ ਮੁਖੜਾ, ਰੱਬੀ ਰੰਗ ਵਿਚ ਗੜੂੰਦੇ ਨੇਤਰ, ਦਗ ਦਗ ਕਰਦੀਆਂ ਲਾਲੀਆਂ, ਰੱਬੀ ਜੋਤ ਦਾ ਪ੍ਰਕਾਸ਼, ਨਿਰੇ ਪੂਰਨ ਭਗਤ। ਦਰਸ਼ਨ ਕਰਦਿਆਂ ਈ ਸ਼ਾਂਤੀ ਆ ਗਈ। ਹਰਿ ਕੌਰ ਅਗੇ ਵੱਧੀ ਤੇ ਗਹਿਣਿਆਂ ਵਾਲੀ ਗੱਠੜੀ ਰਖ ਮੱਥਾ ਟੇਕਿਆ ਤੇ ਚੌਂਕੜਾ ਮਾਰ ਕੇ ਸਾਹਮਣੇ ਈ ਬਹਿ ਗਈ।

'ਬੀਬੀ ! ਉੱਠ ਇਕ ਪਾਸੇ ਹੋ ਜਾ।'

'ਮੈਂ ਨਹੀਂ ਉੱਠਣਾ, ਜਿੱਥੇ ਪੁੱਜਣਾ ਸੀ ਪੁੱਜ ਗਈ, ਹੁਣ ਨਹੀਂ ਹਿਲਣਾ।'

'ਤੂੰ ਕੌਣ ਹੈਂ ?'

'ਤੁਹਾਡੀ ਮੰਗੇਤਰ, ਤੁਹਾਡੇ ਚਰਨਾਂ ਦੀ ਦਾਸੀ।'

---

* ਸੰਤ ਕਿਰਪਾਲ ਸਿੰਘ ਝੱਬਰ, ਹਜ਼ੂਰੀ ਸੇਵਕ ਸਤਿਗੁਰੂ ਜਗਜੀਤ ਸਿੰਘ ਜੀ।

** ਸੰਤ ਖਜ਼ਾਨ ਸਿੰਘ ਹਜ਼ੂਰੀ ਸੇਵਕ ਮਹਾਰਾਜ ਜਸਬੀਰ ਸਿੰਘ।

ਮੰਗੇਤਰ ਦਾ ਨਾਉਂ ਸੁਣ ਬੈਠੀਆਂ ਸੰਗਤਾਂ ਵਿਚ ਸਨਾਟਾ ਛਾ ਗਿਆ, ਸਭ ਨੇ ਕੰਨ ਚੁਕ ਲਏ।

'ਬੀਬੀ ! ਤੈਨੂੰ ਗ਼ਲਤੀ ਲਗਦੀ ਏ, ਕੋਈ ਹੋਰ ਹੋਵੇਗਾ।'

'ਜੀ ਨਹੀਂ, ਗ਼ਲਤੀ ਨਹੀਂ ਲਗਦੀ। ਤੁਸੀਂ ਸ਼ਮੀਰ ਤੋਂ ਹੋ ਨਾ ? ਤੁਹਾਡਾ ਨਾਉਂ ਸੁੰਦਰ ਸਿੰਘ, ਤੁਸੀਂ ਭੂਰੀ ਵਾਲੇ ਨਹੀਂ। ਮੇਰੇ ਮਾਪਿਆਂ ਤੁਹਾਡੇ ਚਰਨਾਂ ਵਿਚ ਅਰਪਣ ਦਾ ਅਰਦਾਸਾ ਕੀਤਾ। ਭਾਈ ਨੇ ਅਰਦਾਸਾ ਵੀ ਸੋਧਿਆ ਸੀ। ਗ਼ਲਤੀ ਨਹੀਂ।'

'ਤੂੰ ਕਿਥੋਂ ਆਈ ਏਂ ?'

'ਜੀ ਜੇਜਿਆਂ ਜ਼ਿਲਾ ਸਿਆਲਕੋਟ ਤੋਂ।'

'ਪਰ ਮੈਂ ਤਾਂ ਤੇਰੇ ਮਾਪਿਆਂ ਨਾਲ ਗੱਲ ਮੁਕਾ ਚੁਕਾ ਹਾਂ। ਹੁਣ ਮੈਂ ਸਤਿਗੁਰਾਂ ਦਾ ਹੋ ਗਿਆ, ਪੁਰਾਣੇ ਰਿਸ਼ਤੇ ਮੁੱਕ ਗਏ, ਨਵਿਆਂ ਨੂੰ ਪੂਰਾ ਕਰਨ ਦੇ ਜਤਨਾਂ ਵਿਚ ਹਾਂ।'

'ਤੁਹਾਡੇ ਤਾਂ ਮੁੱਕ ਗਏ, ਪਰ ਮੇਰੇ ਨਹੀਂ ਮੁੱਕੇ। ਸੰਤ ਤਾਂ ਬਚਨਾਂ ਦੇ ਪੂਰੇ ਹੁੰਦੇ ਹਨ।'

'ਤੂੰ ਆਪਣੇ ਵਿਚਾਰ ਬਦਲ ਲੈ।'

'ਨਹੀਂ ਮਹਾਰਾਜ ! ਇਹ ਨਹੀਂ ਹੋ ਸਕਦਾ। ਮੈਂ ਤੁਹਾਡੇ ਚਰਨਾਂ ਤੋਂ ਵੱਖ ਨਹੀਂ ਹੋ ਸਕਦੀ।'

'ਮੈਂ ਗ੍ਰਹਿਸਤ ਵਾਲਾ ਪਾਸਾ ਛੱਡ ਦਿਤਾ। ਮੁੜ ਉਸੇ ਜਲੂਣ ਵਿਚ ਨਹੀਂ ਫਸਣਾ ਚਾਹੁੰਦਾ।'

'ਗ੍ਰਹਿਸਤ ਨ ਸਹੀ, ਚਰਨਾਂ ਵਿਚ ਤਾਂ ਰੱਖ ਸਕਦੇ ਹੋ।

'ਬੀਬੀ ! ਇਹ ਕਲਿਜੁਗ ਏ, ਸਮਾਂ ਬੜਾ ਚੰਚਲ ਏ, ਭਰਾ ਭੈਣ ਦਾ ਇਕੱਠਿਆਂ ਰਹਿਣਾ ਠੀਕ ਨਹੀਂ। ਇਥੇ ਹਰ ਖਿਆਲ ਦੇ ਪੁਰਸ਼ ਆਉਂਦੇ ਹਨ, ਮਨ ਬੜਾ ਚੰਚਲ ਏ ਕਿਸੇ ਵੇਲੇ ਡੋਲ ਸਕਦਾ ਏ, ਤੂੰ ਕਿਸੇ ਸਿੱਖ ਦੀ ਬਾਂਹ ਫੜ ਲੈ।'

'ਨਹੀਂ ਜੀ ! ਇਹ ਨਹੀਂ ਹੋ ਸਕਦਾ। ਫਸੀਆਂ ਨੂੰ ਛੱਡ ਉੱਡਦੀਆਂ ਮਗਰ ਦੌੜਾਂ, ਤੁਹਾਡਾ ਪੱਲਾ ਬੜਾ ਵੱਡਾ ਏ ਇਸੇ ਨੂੰ ਗੰਢ ਪਾਈ ਰਖਾਂਗੀ।'

'ਵੇਖ ਬੀਬੀ ! ਅਸੀਂ ਮਲੰਗ ਦਿਨ ਕਿਤੇ ਰਾਤ ਕਿਤੇ, ਜੋ ਮਿਲ ਗਿਆ ਛਕ ਲਿਆ, ਜੇ ਨ ਮਿਲਿਆ ਤਾਂ ਰਾਮ ਆਸਰਾ। ਜੇ ਮਿਲ ਗਏ ਤਾਂ ਪਲੰਘ ਨਵਾਰੀ ਨਾ ਮਿਲੇ ਤਾਂ ਭੂਮਾਸਨ।'

'ਸੰਤ ਜੀ ! ਮੈਨੂੰ ਸੀਤਾ ਮਾਤਾ ਦੇ ਦਰਸ਼ਨ ਹੁੰਦੇ ਹਨ। ਉਸ ਵੀ ਤਾਂ ਜੀਵਨ ਦੇਵ-ਪਤੀ ਨਾਲ ਜੰਗਲਾਂ ਵਿਚ ਬਤੀਤ ਕੀਤਾ ਸੀ। ਮੈਂ ਤੁਹਾਡੇ ਚਰਨਾਂ ਵਿਚ ਰਹਿ ਖੁਸ਼ੀ ਖੁਸ਼ੀ ਸਮਾਂ ਬਤੀਤ ਕਰਾਂਗੀ, ਤੁਹਾਡੀ ਚਰਨ ਧੂੜੀ ਮੇਰੇ ਸਾਰੇ ਜ਼ਖਮਾਂ ਨੂੰ ਭਰ ਦੇਵੇਗੀ। ਸੰਤਾਂ ਦਾ ਰੁੱਖਾ ਦਾਣਾ ਵੀ ਛਤੀ ਪਦਾਰਥਾਂ ਨਾਲੋਂ ਉੱਤਮ ਹੁੰਦਾ ਹੈ।'

'ਬੀਬੀ ! ਕਹਿਣਾ ਸੌਖਾ ਏ, ਨਿਭਾਉਣਾ ਔਖਾ ਏ, ਸਮਾਂ ਪੈਣ ਤੇ ਸਭ ਗਲਾਂ

ਵਿਸਰ ਜਾਂਦੀਆਂ ਹਨ।'

'ਸੰਤ ਜੀ ! ਸਾਧ ਸੰਗਤ ਤਾਂ ਕੋਟ ਹੈ, ਜਿਸ ਦੇ ਲਾਗੇ ਵਡੇ ਤੋਂ ਵੱਡਾ ਵੈਰੀ ਨਹੀਂ ਆ ਸਕਦਾ। ਇਥੇ ਤਾਂ ਕਰੜੇ ਤੋਂ ਕਰੜਾ ਸ਼ਤਰੂ ਵੀ ਦਮ ਨਹੀਂ ਮਾਰ ਸਕਦਾ। ਇਥੇ ਆ ਕੇ ਖਬੀ ਖਾਨਾਂ ਦੇ ਸਿਰ ਝੁਕ ਜਾਂਦੇ ਹਨ। ਜਾਬਰਾਂ ਹਥੋਂ ਤਲਵਾਰਾਂ ਡਿਗ ਪੈਂਦੀਆਂ ਹਨ। ਸੜਿਆਂ ਭੁਜਿਆਂ ਨੂੰ ਸ਼ਾਂਤੀ ਮਿਲਦੀ ਏ, ਇਥੇ ਸ਼ੇਰ ਗਊਆਂ ਦੀ ਰਖਿਆ ਕਰਦੇ ਹਨ, ਨਾਗਾਂ ਦੀਆਂ ਫੰਨਾਂ ਧਰਤੀ ਤੇ ਆ ਟਿਕਦੀਆਂ ਹਨ, ਫਨੀਅਰ ਕੀਲੇ ਜਾਂਦੇ ਹਨ। ਮੈਂ ਤਾਂ ਫਿਰ ਤੁਹਾਡੀ ਚਰਨ ਦਾਸੀ ਹੋਵਾਂਗੀ। ਮੈਨੂੰ ਭੈ ਕਾਹਦਾ ? ਤੁਹਾਡੀ ਕਿਰਪਾ ਦ੍ਰਿਸ਼ਟੀ ਚਾਹੀਦੀ ਹੈ। ਮੇਰਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ। ਜਿਥੇ ਸਾਧ ਸੰਗਤ ਹੋਵੇ, ਸ਼ਬਦ ਕੀਰਤਨ ਦੀਆਂ ਧੁਨਾਂ ਉਠਦੀਆਂ ਹੋਣ, ਉਥੇ ਤਾਂ ਧਰਮ ਰਾਜ ਦੇ ਦੂਤ ਨਹੀਂ ਅਪੜ ਸਕਦੇ।'

'ਭੈ ਲਗਦਾ ਏ।'

'ਵੇਖ ਚਿੱਟੀ ਚਾਦਰ ਨੂੰ ਦਾਗ ਨ ਲਗੇ।'

'ਦਾਗ ਲਗੇ ? ਸੰਤ ਤਾਂ ਸੱਤਾਂ ਕੁਲਾਂ ਦੇ ਦਾਗ ਧੋਣ ਵਾਲੇ ਹੁੰਦੇ ਹਨ। ਸੰਤਾਂ ਦੀ ਮਿਹਰ ਨਜ਼ਰ ਨਾਲ ਕਾਲੇ ਕਾਂ ਹੰਸ ਬਣ ਜਾਂਦੇ ਹਨ।'

'ਬੀਬੀ ! ਅਜੇ ਵੀ ਸੋਚ ਲੈ। ਇਹ ਬਿਖੜਾ ਪੈਂਡਾ ਏ ਤੂੰ ਮਾਪਿਆਂ ਦੀ ਮਰਜ਼ੀ ਨਾਲ ਚਲ। ਅਜੇ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ।'

'ਤੁਸੀਂ ਠੀਕ ਆਖਦੇ ਹੋ, ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਦਾ, ਪਰ ਮੇਰੇ ਬੇਰ ਤਾਂ ਅਜੇ ਮੇਰੀ ਝੋਲੀ ਵਿਚ ਹਨ, ਡੁਲ੍ਹੇ ਹੀ ਨਹੀਂ, ਉਨ੍ਹਾਂ ਦੇ ਵਿਗੜਨ ਦਾ ਸੁਆਲ ਪੈਦਾ ਨਹੀਂ ਹੁੰਦਾ। ਮੈਂ ਚੰਗੀ ਤਰ੍ਹਾਂ ਸਭ ਕੁਝ ਸੋਚ ਲਿਆ ਹੈ। ਸੰਤਾਂ ਦੇ ਚਰਨਾਂ ਵਿਚ ਰਹਿਣ ਵਾਲੇ ਨੂੰ ਸੁਖ ਈ ਸੁਖ ਏ, ਅਨੰਦ ਈ ਅਨੰਦ ਏ। ਤੁਹਾਡੀ ਕ੍ਰਿਪਾ ਦ੍ਰਿਸ਼ਟੀ ਚਾਹੀਦੀ ਹੈ, ਫਿਰ ਕੋਈ ਭੈ ਨਹੀਂ। ਸੰਤਾਂ ਦੀ ਸੰਗਤ ਵਿਚ ਤਾਂ ਕੋਟ ਪਾਪ ਨਸ਼ਟ ਹੋ ਜਾਂਦੇ ਹਨ। ਸੰਤਾਂ ਦੀ ਮਿਹਰ ਸਦਕਾ ਜਨਮ ਮਰਨ ਤੋਂ ਛੁਟਕਾਰਾ ਮਿਲ ਜਾਂਦਾ ਏ, ਸੰਤਾਂ ਦਾ ਦਰਸ਼ਨ ਈ ਸਾਰੇ ਤੀਰਥਾਂ ਦਾ ਇਸ਼ਨਾਨ ਏ, ਸੰਤਾਂ ਦੀ ਕਿਰਪਾ ਨਾਲ ਮਨੁੱਖ ਦੇ ਪੰਜੇ ਵੈਰੀ ਇਸ ਦੇ ਲਾਗੇ ਨਹੀਂ ਆ ਸਕਦੇ, ਈਸ਼ਵਰ ਦੀ ਪ੍ਰਾਪਤੀ ਵੀ ਸੰਤਾਂ ਦੀ ਦਿਆਲਤਾ ਨਾਲ ਮਿਲ ਜਾਂਦੀ ਏ।

'ਮੈਂ ਤੁਹਾਡੇ ਚਰਨਾਂ ਵਿਚ ਰਹਾਂਗੀ। ਮਾਪਿਆਂ ਤੁਹਾਡੇ ਚਰਨਾਂ ਨਾਲ ਜੋੜਨ ਦਾ ਪ੍ਰਣ ਕੀਤਾ, ਮੈਂ ਉਨ੍ਹਾ ਦਾ ਪ੍ਰਣ ਪੂਰਾ ਕਰਾਂਗੀ। ਹੁਣ ਮਾਪਿਆਂ ਘਰ ਨਹੀਂ ਜਾਵਾਂਗੀ, ਜਿਹੜਾ ਛਡਿਆ ਗ੍ਰਾਂ ਉਹਦਾ ਲੈਣਾ ਕੀ ਨਾਂ। ਮੈਂ ਆਖਰੀ ਸਵਾਸਾਂ ਤਕ ਕਿਸੇ ਹੋਰ ਪਾਸੇ ਦੀ ਝਾਕ ਨਹੀਂ ਰਖਾਂਗੀ। ਮੈਂ ਇਥੇ ਈ ਜੀਆਂਗੀ ਤੇ ਇਥੇ ਈ ਮਰਾਂਗੀ।'

'ਚੰਗਾ ਤੇਰੀ ਮਰਜ਼ੀ। ਵਖਰੀ ਕੁਟੀਆ ਵਿਚ ਰਹਿਣਾ ਪਵੇਗਾ।'

'ਸਤਿ ਬਚਨ।'

'ਭਜਨ ਪੁਛ ਲੈ, ਸੋਧ ਰਖ ਲੈ, ਸੇਵਾ ਕਰ ।'

'ਪ੍ਰਵਾਨ ਏ।'

'ਚੁਕ ਗਠੜੀ ! ਪਾਸੇ ਹੋ ।'

'ਇਹ ਗਠੜੀ ਵੀ ਤੁਹਾਡੀ ਏ । ਜੇ ਮੈਂ ਤੁਹਾਡੀ ਤਾਂ ਗੱਠੜੀ ਦੇ ਮਾਲਿਕ ਵੀ ਤੁਸੀਂ ਹੋ ।'

'ਖੋਲ੍ਹ, ਕੀ ਏ ?'

ਗੱਠੜੀ ਖੋਲ੍ਹੀ ਗਈ। ਸੋਨੇ ਚਾਂਦੀ ਦੀਆਂ ਟੂੰਬਾਂ ਦਾ ਢੇਰ ਲਗ ਗਿਆ। ਦਰਸ਼ਕਾਂ ਦੀਆਂ ਅੱਖਾਂ ਚੁੰਧਿਆ ਗਈਆਂ। ਸੰਤਾਂ ਬਚਨ ਕੀਤਾ, 'ਗੁਰੂ ਕੇ ਲੰਗਰ ਵਿਚ ਪਾ ਆਓ।' ਹਰਿ ਕੌਰ ਦਾ ਡੇਰਾ ਮਾਨੇ ਵਾਲੇ ਵਖਰਾ ਲੁਆ ਦਿਤਾ। ਪਰ ਸੰਤਾਂ ਤੋਂ ਵੱਖ ਨਹੀਂ ਹੋਈ। ਆਪਣੀ ਕੁਟੀਆ ਵਿਚ ਬ੍ਰਾਜਣਾ। ਅੰਮ੍ਰਿਤ ਵੇਲੇ ਦਾ ਜਾਗਣਾ, ਨਾਮ ਬਾਣੀ ਦਾ ਅਭਿਆਸ, ਸਾਧ ਸੰਗਤ ਦੀ ਸੇਵਾ। ਭਾਂਡੇ ਮਾਂਜ, ਬਸਤਰ ਧੋ, ਝਾੜੂ ਦੇ, ਹੋਰ ਡੇਰੇ ਦੀ ਸਫਾਈ, ਰਾਤ ਨੂੰ ਆਪਣੀ ਕੁਟੀਆ। ਸੰਤ ਦੌਰੇ ਤੇ ਜਾਣ ਤਾਂ ਇਹ ਜਥੇ ਵਾਲਿਆਂ ਨਾਲ, ਜੇ ਪਿੰਡ ਹੋਵੇ ਤਾਂ ਪਿੰਡ, ਚਿਹਰੇ ਤੇ ਮਲਾਲ ਨਹੀਂ, ਹਉਕਾ ਨਹੀਂ ਭਰਿਆ। ਖਿੜਿਆ ਮੱਥਾ, ਹਸੂੰ ਹਸੂੰ ਕਰਦਾ ਚਿਹਰਾ। ਸੇਵਾ ਵਿਚ ਤਤਪਰ ਤੇ ਰਸਨਾ ਤੇ ਨਾਮ। ਸ਼ਕਤੀ ਦਾ ਸਰੂਪ ਧਾਰ ਲਿਆ। ਮਾਈ ਭਾਈ ਸਭ ਭੈ ਖਾਂਦੇ ਤੇ ਆਦਰ ਦੇਂਦੇ।

ਵੱਡੇ ਘਰਾਂ ਦੀਆਂ ਬੀਬੀਆਂ ਜਦੋਂ ਸੰਗਤ ਵਿਚ ਹਾਰ ਸ਼ਿੰਗਾਰ ਲਾ ਕੇ ਆਉਂਦੀਆਂ ਤਾਂ ਇਹ ਉਨ੍ਹਾਂ ਸਭਸ ਨੂੰ ਝਿੜਕ ਦੇਂਦੀ ਤੇ ਕਹਿੰਦੀ,'ਇਹ ਮਨੁੱਖਾ ਜਨਮ ਕੇਵਲ ਖਾਣ-ਲੈਣ ਲਈ ਨਹੀਂ ਮਿਲਿਆ। ਕੰਜਰਾਂ ਦਾ ਭਰੇਵਾ ਲਾਹ ਕੇ ਨਾਮ ਸਿਮਰਨ ਕਰੋ, ਹੱਥੀਂ ਸੇਵਾ ਕਰੋ, ਕਿਸੇ ਗਰੀਬ ਦੀ ਸਹੈਤਾ ਕਰੋ, ਇਹ ਮਨੁੱਖਾ ਜਨਮ ਦਾ ਲਾਹ ਹੈ।'

ਜਦ ਦੇਸ਼ ਦਾ ਵੰਡਾਰਾ ਹੋਇਆ ਤਾਂ ਇਹ ਵੀ ਭਾਰਤ ਵਰਸ਼ ਵਿਚ ਆ ਗਈ। ਸ੍ਰੀ ਅੰਮ੍ਰਿਤਸਰ ਪੁੱਜ ਸੰਤਾਂ ਤੇ ਚਰਨਾਂ ਤੇ ਸੀਸ ਰੱਖ ਅਰਜ਼ ਕੀਤੀ ਸੰਤ ਜੀ ਬਖਸ਼ ਲਵੋ ਇਹ ਕਹਿੰਦਿਆਂ ਦੇਹ ਤਿਆਗ ਦਿਤੀ। ਇਥੇ ਹੀ ਮਾਈ ਦਾ ਸਸਕਾਰ ਕੀਤਾ। ਮਾਈ ਸੱਚਖੰਡ ਜਾ ਬ੍ਰਾਜੀ।

(੧) ਸੰਤ ਕਿਰਪਾਲ ਸਿੰਘ ਹਜ਼ੂਰੀ ਸੇਵਕ

(੨) ਸੰਤ ਖਜ਼ਾਨ ਸਿੰਘ

---

ਨਾਰੀ ਨਿੰਦਾ ਮਤ ਕਰੋ ਨਾਰੀ ਨਰ ਕੀ ਖਾਣ
ਨਾਰੀ ਤੇ ਨਰ ਉਪਜੇ ਧ੍ਰੂ ਪ੍ਰਹਲਾਦ ਸਮਾਨ। ਸ੍ਰੀ ਤੁਲਸੀ ਜੀ

# ਹਰ ਕੌਰ ਖਾਰਾ

ਹਰ ਕੌਰ ਦਾ ਜਨਮ ਕ੍ਰਿਸ਼ਨਗੜ੍ਹ ਜ਼ਿਲਾ ਸਿਆਲਕੋਟ ਬਾਬਾ ਕਾਹਨ ਸਿੰਘ ਮਾਤਾ ਤਾਬਨ ਦੇ ਘਰ ਹੋਇਆ। ਮਾਪਿਆਂ ਇਨ੍ਹਾਂ ਦਾ ਨਾਉਂ ਜੀਵਨ ਕੌਰ ਰਖਿਆ। ਇਨ੍ਹਾਂ ਦਾ ਵਿਆਹ ਈਸ਼ਰ ਸਿੰਘ ਪਿੰਡ ਖਾਰਾ ਜ਼ਿਲਾ ਗੁਜਰਾਂਵਾਲੇ ਵਿਚ ਹੋਇਆ। ਸਤਿਗੁਰਾਂ ਦੀ ਕਿਰਪਾ ਨਾਲ ਪੇਕੇ ਸਹੁਰੇ ਘਰ ਗੁਰੂ ਘਰ ਨਾਲ ਪਿਆਰ ਕਰਦੇ ਸਨ। ਸਾਧਾਂ ਸੰਤਾਂ ਦੇ ਸਦਾ ਆਸਣ ਖੁਲ੍ਹਦੇ ਰਹਿੰਦੇ। ਢੋਲਕੀ ਛੈਣੇ ਖੜਕਦੇ ਤੇ ਸ਼ਬਦ ਕੀਰਤਨ ਹੁੰਦਾ। ਇਹ ਘਰ ਧਰਮ ਦੀ ਕਿਰਤ ਕਰਦਾ। ਕਿਸੇ ਨਾਲ ਵਾਧੂ ਝਗੜਾ ਖੜਾ ਨਹੀਂ ਕਰਨਾ।

ਸਤਿਗੁਰੂ ਦੀ ਕਿਰਪਾ ਨਾਲ ਇਨ੍ਹਾਂ ਦੇ ਘਰ ਪੰਜ ਪੁੱਤਰ ਹੋਏ। ਪੰਜੇ ਹੀ ਭਰੋਸੇ ਤੇ ਸਿਦਕ ਦੀ ਮੂਰਤੀ ਹਨ। ਉਜਾਗਰ ਸਿੰਘ, ਮੋਹਰ ਸਿੰਘ, ਮਘਰ ਸਿੰਘ, ਵਰਿਆਮ ਸਿੰਘ ਤੇ ਹਰੀ ਸਿੰਘ ਸਾਰੇ ਦੇ ਸਾਰੇ ਹੀ ਸ਼ਬਦ ਕੀਰਤਨ ਵਿਚ ਹਿੱਸਾ ਲੈ ਕੇ ਪ੍ਰਸੰਨ ਹੁੰਦੇ ਹਨ। ਇਨ੍ਹਾਂ ਨੂੰ ਭਜਨ ਦੀ ਦਾਤ ਸੰਤ ਬਹਾਦੁਰ ਸਿੰਘ ਪਾਸੋਂ ਪ੍ਰਾਪਤ ਹੋਈ।

ਮਾਤਾ ਸਦਾ ਆਸਣ ਦੀ ਸੋਧ ਰਖਦੇ ਤੇ ਘਰ ਆਏ ਸਾਧ ਨੂੰ ਦੁੱਧ ਜਾਂ ਪ੍ਰਸ਼ਾਦਾ ਛਕਾਏ ਬਿਨਾ ਜਾਣ ਨਾ ਦੇਂਦੇ। ਘਿਉ ਨਾਲ ਤਲੇ ਪ੍ਰਾਉਂਠੇ, ਲੱਸੀ, ਲੱਸੀ ਵਿਚ ਮੱਖਣ ਛਕਾ ਕੇ ਰਾਜ਼ੀ ਹੁੰਦੇ। ਪਿਛਲੇ ਪਹਿਰ ਦੁੱਧ ਮਲਾਈ ਸਮੇਤ ਛੰਨਿਆਂ ਵਿਚ ਜਿਸ ਨੂੰ ਅੱਜ ਕਲ ਚਾਰ ਆਦਮੀ ਨਹੀਂ ਪੀ ਸਕਦੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਇਸ ਘਰ ਤੇ ਵੱਡੀਆਂ ਖ਼ੁਸ਼ੀਆਂ ਸਨ। ਇਕ ਵੇਰ ਇੰਦਰ ਸਿੰਘ ਪਾਵਾ ਵਸਾਖੀ ਦੇ ਮੇਲੇ ਅੰਮ੍ਰਿਤਸਰ ਗਿਆ ਤਾਂ ਮਾਤਾ ਕਹਿਆ 'ਇੰਦਰ ਸਿੰਘਾ! ਮੇਰੇ ਵਲੋਂ ਅਰਜ਼ ਕਰੀਂ ਕਿ ਕਿਸੇ ਵੇਲੇ ਮੇਰੇ ਘਰੋਂ ਵੀ ਛੋਲਿਆਂ ਦੀ ਗੁਲੀ ਖਾਈ ਜਾਣ।' ਇੰਦਰ ਸਿੰਘ ਉਨ੍ਹਾਂ ਸਾਧਾਰਨ ਸ਼ਬਦਾਂ ਨਾਲ ਜਾ ਅਰਜ਼ ਕੀਤੀ। ਸਤਿਗੁਰ ਸਦਾ ਸ਼ਰਧਾ ਭਾਵ ਵੇਖਦਾ ਹੈ। ਮਾਈ ਦੀ ਸ਼ਰਧਾ ਪੂਰਤੀ ਲਈ ਗੁਜਰਾਂਵਾਲੇ ਜ਼ਿਲੇ ਦਾ ਦੌਰਾ ਰੱਖ ਦਿਤਾ। ਦੌਰਾ ਚਲਦਾ ਚਲਦਾ ਖਾਰੇ ਪਿੰਡ ਪੁਜ ਗਿਆ। ਸਤਿਗੁਰੂ ਜੀ ਰਤਨ ਸਿੰਘ ਨੂੰ ਕਹਿਆ 'ਰਤਨ ਮੈਨੂੰ ਰੇਜਸ਼ ਦੀ ਕਸਰ ਏ, ਮੇਰੇ ਵਾਸਤੇ ਛੋਲਿਆਂ ਦਾ ਪ੍ਰਸ਼ਾਦਾ ਪਕਾਈਂ' ਰਤਨ ਸਿੰਘ ਘਰ ਗਿਆ ਤੇ ਛੋਲਿਆਂ ਦੇ ਆਟੇ ਦੀ ਮੰਗ ਕੀਤੀ ਤੇ ਪ੍ਰਸ਼ਾਦ ਤਿਆਰ ਕੀਤਾ। ਪ੍ਰਸ਼ਾਦਾ ਛਕ ਕੇ ਬਚਨ ਕੀਤਾ 'ਮਾਈ ! ਤੇਰੀ ਛੋਲਿਆਂ ਦੀ ਗੁਲੀ ਛਕ ਲਈ, ਤੇਰਾ ਉਲ੍ਹਾਮਾ ਲਾਹ ਦਿਤਾ' ਇਹ ਸੁਣ ਮਾਤਾ ਨੂੰ ਬੜਾ ਫਿਕਰ ਲਗਾ ਤੇ ਅਰਜ਼ ਕੀਤੀ 'ਗ਼੍ਰੀਬ ਨਿਵਾਜ਼ ! ਮੈਂ ਪਾਪਣ ਛੋਲਿਆਂ ਦਾ ਬੀ ਬੀਜ ਲਿਆ ਹੈ।' ਪਰ ਮਿਹਰਬਾਨ ਸਤਿਗੁਰੂ ਜੀ ਦਲਾਸਾ ਦੇਂਦਿਆਂ ਬਚਨ ਕੀਤਾ 'ਬੇਬੇ ! ਭਰਮ ਨ ਕਰ ਤੇਰੇ ਭੰਡਾਰੇ ਭਰੇ

ਰਹਿਣਗੇ। ਮਾਤਾ ਜੀ ਹਰੇਕ ਸਿੰਘ ਵਿਚ ਸਤਿਗੁਰੂ ਦੇ ਦਰਸ਼ਨ ਹੁੰਦੇ। ਕੁਝ ਸਮਾਂ ਹੋਇਆ ਕਿ ਇਨ੍ਹਾਂ ਦੇ ਸ਼ਰੀਕਾਂ ਨੇ ਇਨ੍ਹਾਂ ਦੇ ਪ੍ਰਵਾਰ ਨੂੰ ਬਿਨਾ ਦਸੇ ਜ਼ਮੀਨ ਵੇਚ ਦਿਤੀ। ਜਦ ਕਚਹਿਰੀ ਇੰਤਕਾਲ ਵਾਸਤੇ ਜਾਣਾ ਪਿਆ ਤਾਂ ਸ਼ਰੀਕਾਂ ਨੂੰ ਵੀ ਹੱਥੀਂ ਪ੍ਰਸ਼ਾਦਾ ਛਕਾਂਦੀ।

ਇਕ ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ ਤੇ ਬਾਕੀ ਜੱਥਾ ਕੀਰਤਨ ਕਰਦਾ ਪੁੱਜਾ। ਮਾਤਾ ਨੂੰ ਚਾ ਚੜ੍ਹ ਗਿਆ। ਪਰ ਜਦ ਅੰਦਰ ਗਈ ਤਾਂ ਆਟਾ ਮਸਤ ਸੀ। ਭਾਂਡੇ ਖਾਲੀ ਪਏ ਸਨ। ਮਾਤਾ ਨੇ ਪੁੱਤਰਾਂ ਨੂੰ ਕਹਿਆ, ਬੇਟਾ ਝਟਾਪਟ ਕਰੋ। ਦਾਣਿਆਂ ਦੀਆਂ ਚਾਟੀਆਂ ਲੈ ਜਾਓ ਤੇ ਆਟਾ ਪਿਸਵਾ ਲਿਆਓ। ਸਾਧਾਂ ਦੇ ਲੰਗਰ ਨੂੰ ਦੇਰ ਨਾ ਹੋ ਜਾਵੇ। ਪਰ ਜਦ ਮਾਤਾ ਦਾ ਬਚਨ ਮੰਨ ਹਰੀ ਸਿੰਘ ਉਜਾਗਰ ਸਿੰਘ ਅੰਦਰ ਦਾਣੇ ਲੈਣ ਗਏ ਤਾਂ ਸਭ ਚਾਟੀਆਂ ਆਟੇ ਦੀਆਂ ਭਰੀਆਂ ਪਈਆਂ ਸਨ । ਚਾਵਲ ਵੀ ਮੌਜੂਦ ਸਨ । ਮਾਤਾ ਇਹ ਦ੍ਰਿਸ਼ ਵੇਖ ਮਸਤ ਹੋ ਗਈ ਤੇ ਕਹਿਣ ਲਗੀ 'ਬਾਬਾ ਜੋਤਾ ਸਿੰਘ ! ਵੇ ਇਹ ਕੀ ਕੀਤਾ ਜੇ ? ਤਾਂ ਬਾਬੇ ਨੇ ਨਿਮ੍ਰਤਾ ਨਾਲ ਕਹਿਆ 'ਮਾਤਾ ! ਇਹ ਸਤਿਗੁਰੂ ਪ੍ਰਤਾਪ ਸਿੰਘ ਦੀਆਂ ਮਿਹਰਾਂ ਹਨ ।'

ਰਾਤ ਨੂੰ ਹਲੇ ਦਾ ਦੀਵਾਨ ਕੋਠੇ ਤੇ ਲਗਾ। ਚੌਪਾਸੀਂ ਮਸਤੀ ਛਾ ਗਈ। ਮਾਤਾ ਕਿਸੇ ਕਾਰਨ ਕੋਠੇ ਤੋਂ ਉੱਤਰੀ ਤੇ ਉੱਤਰਦਿਆਂ ਸੱਪ ਲੜ ਗਿਆ। ਮਾਤਾ ਨੇ ਸੱਪ ਨੂੰ ਦਾਬੜੇ ਹੇਠਾਂ ਦਬ ਦਿਤਾ। ਸੰਤਾਂ ਨੂੰ ਪਤਾ ਤਾਂ ਲਗ ਗਿਆ ਪਰ ਦੀਵਾਨ ਰੰਗ ਵਿਚ ਲਗਾ ਰਹਿਆ। ਕਿਸੇ ਦਵਾਈ ਨਹੀਂ ਲਿਆਂਦੀ। ਕੋਈ ਮਾਂਦਰੀ ਨਾ ਬੁਲਾਇਆ। ਕਾਫ਼ੀ ਸਮਾਂ ਕੀਰਤਨ ਕਰਦਿਆਂ ਬੀਤਿਆ। ਮਾਤਾ ਵੀ ਸੇਵਾ ਵਿਚ ਲਗੀ ਭਜਨ ਬਾਣੀ ਕਰਦੀ ਰਹੀ। ਤੜਕੇ ਸੰਗਤ ਨੇ ਇਸ਼ਨਾਨ ਕੀਤਾ। ਭਜਨ ਬਾਣੀ ਵਿਚ ਜੁੜੇ। ਸਵੇਰ ਨੂੰ ਸੱਪ ਮਰ ਚੁੱਕਾ ਸੀ। ਆਂਢ ਗੁਆਂਢ ਮਾਈ ਦੀ ਖਬਰ ਸੁਰਤ ਲੈਣ ਆਏ ਤਾਂ ਮਾਈ ਸਾਧ ਸੰਗਤ ਦੇ ਭਾਂਡੇ ਮਾਂਜ ਰਹੀ ਸੀ। ਖਬਰ ਲੈਣ ਆਏ ਧੰਨ ਸਤਿਗੁਰੂ ਪ੍ਰਤਾਪ ਸਿੰਘ, ਧੰਨ ਸਤਿਗੁਰੂ ਰਾਮ ਸਿੰਘ ਜੀ ਕਹਿੰਦਿਆਂ ਮੁੜਦੇ।

ਦੇਸ਼ ਦਾ ਵੰਡਾਰਾ ਹੋ ਗਿਆ। ਪਰ ਮਾਈ ਦਾ ਹੱਥ ਉਵੇਂ ਖੁਲ੍ਹਾ ਘਰ ਆਏ ਜਲ ਪਾਣੀ ਛਕਾਏ ਬਿਨਾ ਜਾਣ ਨਹੀਂ ਦੇਣਾ। ਮਾਈ ਦੇ ਪ੍ਰਾਣ ਪੰਖੇਰੂ ੧੬ ਅਸੂ ੨੦੦੯ ਬੁਧਵਾਰ ਸ਼ਾਮ ਦੇ ਢਾਈ ਵਜੇ ਉਡਾਰੀ ਮਾਰ ਗਏ। ਮਾਈ ਦਾ ਭੋਗ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ।

— ——

ਜਿਸ ਘਰ ਵਿਚ ਪਤੀ ਪਤਨੀ ਸੰਤੁਸ਼ਟ ਹੁੰਦੇ ਹਨ, ਉਸ ਘਰ ਵਿਚ ਸਦਾ ਈ ਸੁਖ ਵਸਦਾ ਹੈ। ਮਨੂੰ ਸਿਮ੍ਰਤੀ

# ਮਾਤਾ ਮਿਹਰ ਕੌਰ (ਪੁਲ ਵਾਲੀ)

ਜੀਅਹੁ ਨਿਰਮਲ ਬਾਹਰਹੁ ਨਿਰਮਲ

ਬਾਹਰਹੁ ਤ ਨਿਰਮਲ ਜੀਅਹੁ ਨਿਰਮਲ, ਸਤਿਗੁਰ ਤੇ ਕਰਣੀ ਕਮਾਣੀ ॥

ਕੂੜ ਕੀ ਸੋਇ ਪਹੁੰਚੈ ਨਾਹੀਂ, ਮਨਸਾ ਸਚ ਸਮਾਣੀ ॥

ਜਨਮ ਰਤਨ ਜਿਨੀ ਖਟਿਆ ਭਲੇ ਸੇ ਵਣਜਾਰੇ ॥

ਕਹੈ ਨਾਨਕੁ ਜਿਨ ਮਨ ਨਿਰਮਲੁ ਸਦਾ ਰਹੈ ਗੁਰ ਨਾਲੇ ॥

ਆਤਮਕ ਮੰਡਲਾਂ ਵਿੱਚ ਰੂਹਾਂ ਦਾ ਸੁਮੇਲ ਹੁੰਦਾ ਹੈ। ਉਥੇ ਪੁਰਸ਼ ਤੇ ਇਸਤਰੀ ਵਿਚ ਕੋਈ ਫ਼ਰਕ ਨਹੀ ਰਹਿੰਦਾ। ਉਥੇ ਸੱਚ ਹੀ ਸੱਚ ਵਸਦਾ ਏ। ਉਸ ਮੰਡਲ ਵਿਚੋਂ ਉਤਰੀ ਇਕ ਰੂਹ ਉਸ ਨੂੰ ਕਿਹੜਾ ਕਿਹੜਾ ਨਾਂ ਦੇਵਾਂ ? ਮਾਈ ਲੋਈ ਆਖਾਂ ਜਾਂ ਪੁਲ ਵਾਲੀ ਕਹਾਂ ਜਾਂ ਮਿਹਰ ਕੌਰ ਦਾ ਨਾਉਂ ਧਰਾਂ। ਜੋ ਆਖਾਂ ਉਹ ਸਭ ਕੁਝ ਸੀ। ਉਹ ਮਾਤਾ ਸੀ ਮਾਤਾ। ਉਸ ਵਿਚ ਰਿਸ਼ੀਆਂ ਮੁਨੀਆਂ ਦੀ ਆਤਮਾ ਵਸਦੀ ਸੀ। ਹੱਥ ਦੀ ਸਖੀ; ਦਿਲ ਦੀ ਦੁੱਧ ਚਿੱਟੀ, ਕੋਈ ਮੈਲ ਨਹੀਂ; ਕੋਈ ਵੈਰ ਨਹੀਂ; ਕੋਈ ਵਿਰੋਧ ਨਹੀਂ; ਕੋਈ ਈਰਖਾ ਨਹੀਂ, ਕੋਈ ਸਾੜਾ ਨਹੀਂ; ਨਿਰਾ ਪਿਆਰ ਸੋਮਾ। ਹਾਤਮ ਨੇ ਇਸੇ ਸਖ਼ਾਵਤ ਦੀ ਜਾਚ ਦਸੀ ਸੀ। ਮਾਤਾ ਬਾਜ਼ਾਰ ਜਾਵੇ, ਗਲੀ ਥਾਈਂ ਲੰਘੇ, ਬਚਿਆਂ ਜਾਂ ਹੋਰ ਲੋੜਵੰਦਾਂ ਪਹਿਲਾਂ ਹੀ ਰਾਹ ਵਿੱਚ ਅੱਖਾਂ ਵਛਾ ਦੇਣੀਆਂ। ਜੋ ਕੁਝ ਝੋਲੀ ਵਿਚ ਹੈ, ਵਰਤਾਈ ਜਾਣਾ ਏ। ਬਰਫੀ, ਪਤਾਸੇ, ਰਿਉੜੀਆਂ, ਫੁਲੀਆਂ, ਮਖਾਣਿਆਂ ਨਾਲ ਬੋਝੇ ਭਰੇ ਰਹਿਣੇ। ਹਿੰਦੂ ਹੋਵੇ, ਮੁਸਲਮਾਨ ਹੋਵੇ, ਬਿਲਾ ਵਿਤਕਰਾ ਵਰਤਾਣਾ। ਘਰ ਆਏ ਸਵਾਲੀ ਨੂੰ ਖਾਲੀ ਨਹੀਂ ਜਾਣ ਦੇਣਾ। ਮਾਤਾ ਲੋੜਵੰਦਾਂ ਨੂੰ ਪੈਰਾਂ ਦੇ ਜੋੜੇ ਜਾਂ ਕੁੜਤੇ ਦੇਣੋਂ ਵੀ ਸੰਕੋਚ ਨ ਕਰਦੀ। ਇਸ ਵਾਸਤੇ ਘਰੋਂ ਬਾਹਰ ਨਿਕਲਣ ਸਮੇਂ ਦੋ ਕੁੜਤੇ ਪਾ ਕੇ ਨਿਕਲਦੇ। ਨੂੰਹਾਂ ਧੀਆਂ ਇਨ੍ਹਾਂ ਗੱਲਾਂ ਤੋਂ ਹਸਦੀਆਂ ਤਾਂ ਜ਼ਰੂਰ ਪਰ ਬਿਰਕ ਨਹੀਂ ਸਨ ਸਕਦੀਆਂ। ਪੁੱਤਰਾਂ ਨਵਾਂ ਜੋੜਾ ਬਣਵਾ ਦੇਣਾ, ਗਲ ਦਾ ਕੁੜਤਾ ਸਵਾ ਦੇਣਾ, ਪਰ ਤੀਜੇ ਦਿਨ ਫਿਰ ਉਹੀ ਹਾਲ : ਰਸਨਾ ਸਦਾ ਟੱਕ ਟੱਕ ਚਲਦੀ।

ਜਿਥੇ ਕਿਤੇ ਸਾਧ ਸੰਗਤ ਜੁੜੇ, ਮਾਤਾ ਉਚੇਚਾ ਪੁਜਦੀ, ਭਾਵੇਂ ਘਰ ਵਿਚ ਮੇਲਾ ਰਹਿੰਦਾ। ਸਾਧ ਸੰਗਤ ਲੰਗਰ ਛਕਦੀ, ਸਰਦਾਈਆਂ ਦੇ ਰਗੜੇ ਲਗਦੇ ਪਰ ਜੇ ਕਿਤੇ ਬਾਹਰ ਜੋੜ ਮੇਲਾ ਹੋਵੇ ਤਾਂ ਮਾਤਾ ਓਥੇ ਜਾ ਕੇ ਸੇਵਾ ਕਰਦੀ। ਭਾਂਡੇ ਮਾਂਜਦੀ, ਝਾੜੂ ਦੇਂਦੀ, ਲੋਹ ਹੇਠਾਂ ਝੋਕਾਂ ਲਾਂਦੀ। ਉਹ ਸਭ ਘਰਾਂ ਨੂੰ ਗੁਰੂ ਰਾਮ ਸਿੰਘ ਦਾ ਘਰ ਸਮਝਦੀ ਸੀ,

ਇਸ ਵਾਸਤੇ ਉਥੇ ਵੀ ਸੇਵਾ ਕਰ ਪ੍ਰਸੰਨ ਹੁੰਦੀ। ਮਾਤਾ ਦੇ ਇਨ੍ਹਾਂ ਗੁਣਾਂ ਨੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵਸ ਕੀਤਾ ਹੋਇਆ ਸੀ। ਸਤਿਗੁਰੂ ਜੀ ਦੀ ਮਿਹਰ ਦ੍ਰਿਸ਼ਟੀ ਸਦਕਾ, ਹੱਥ ਵਿਚ ਸ਼ਫ਼ਾ ਆਈ ਹੋਈ ਸੀ। ਪੁਰਾਣੇ ਤੋਂ ਪੁਰਾਣੇ ਰੋਗੀ; ਡਾਕਟਰਾਂ ਵਲੋਂ ਨਰਾਸ਼ ਹੋਏ ਬੀਮਾਰ, ਮਾਤਾ ਦੇ ਇਕ ਵੇਰ ਹੱਥ ਫੇਰਨ ਨਾਲ ਨੌ-ਬਰ-ਨੌ ਹੋ ਜਾਂਦਾ। ਇਸੇ ਵਾਸਤੇ ਮਾਤਾ ਦੇ ਬੂਹੇ ਅਗੇ ਗਰੀਬ ਗੁਰਬਿਆਂ ਤੇ ਰੋਗੀਆਂ ਦਾ ਝੁਰਮਟ ਲਗਾ ਰਹਿੰਦਾ। ਡਾਕਟਰ ਲੋਕ ਫੀਸਾਂ ਲੈਂਦੇ, ਭਾਰੀ ਭਾਰੀ ਦਵਾਈਆਂ ਦੇ ਮੁੱਲ ਵਸੂਲ ਕਰਦੇ, ਪਰ ਮਾਤਾ ਰੋਗੀਆਂ ਨੂੰ ਪ੍ਰਸ਼ਾਦ ਪਾਣੀ ਆਪਣੇ ਲੰਗਰੋਂ ਛਕਾਂਦੀ ਤੇ ਮੂੰਹੋਂ ਆਖਦੀ, ਮੇਰੇ ਚੀਨੀ ਵਾਲੇ ਪਾਤਸ਼ਾਹ ਦਾ ਹੁਕਮ ਹੈ, ਭੁਖੇ ਨੂੰ ਰੋਟੀ, ਨੰਗੇ ਨੂੰ ਕਪੜਾ ਜਿਹੜਾ ਕਰੇ, ਉਸ ਨੂੰ ਘਾਟਾ ਨਹੀਂ ਰਹਿੰਦਾ। ਵੈਦ ਤਾਂ ਇਕੋ ਬੀਮਾਰੀ ਤੋਂ ਛੁਟਕਾਰਾ ਪਾਣ ਦਾ ਜਤਨ ਕਰਦੇ ਹਨ, ਪਰ ਮਾਤਾ ਮਿਹਰ ਕੌਰ ਅੰਦਰਲੇ ਤੇ ਬਾਹਰਲੇ ਰੋਗਾਂ ਤੋਂ ਮੁਕਤ ਕਰ ਦੇਂਦੀ ਤੇ ਅਗੂਾਂ ਤੋਂ ਇਨ੍ਹਾਂ ਚੰਦਰੇ ਰੋਗਾਂ ਤੋਂ ਬੱਚੇ ਰਹਿਣ ਵਾਸਤੇ ਨਾਮ, ਦਾਨ, ਇਸ਼ਨਾਨ ਦਾ ਪੱਥ ਪ੍ਰਹੇਜ਼ ਵੀ ਸਮਝਾਂਦੀ। ਇਹ ਮਾਤਾ ਡਾਕਟਰਾਂ ਹਕੀਮਾਂ ਵਲੋਂ ਲਾ-ਇਲਾਜ ਕਰਾਰ ਦਿਤੇ ਰੋਗੀਆਂ ਨੂੰ ਨੌ ਬਰ ਨੌ ਕਰ ਤੋਰਦੀ। ਮਾਤਾ ਆਪ ਤਾਂ ਵੈਦ ਹੈ ਹੀ ਸੀ ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਦੂਜਿਆਂ ਨੂੰ ਵੀ ਵੈਦ ਬਣਾ ਦੇਂਦੀ ਸੀ।

ਮਨੀਮ ਕਰਮ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘੋੜਿਆਂ ਦਾ ਸੇਵਾਦਾਰ ਸੀ। ਉਸ ਨੇ ਆਪਣੀ ਰਾਮ ਕਹਾਣੀ ਸੁਣਾਈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ, ਮੰਡੀ ਬਿਆਸ ਦੇ ਕੰਢੇ ਵਾਲੀ ਕੋਠੀ ਦੇ ਉੱਪਰਲੇ ਹਿੱਸੇ ਵਿਚ ਬੈਠੇ ਸੰਗਤਾਂ ਨੂੰ ਨਾਮ ਦਾਨ ਵਰਤਾ ਰਹੇ ਸਨ ਕਿ ਇਕ ਬੀਬੀ ਨੇ ਸਤਿਗੁਰਾਂ ਦੇ ਚਰਨਾਂ ਵਿਚ ਇਕ ਅਸਾਧ ਰੋਗ ਤੋਂ ਛੁਟਕਾਰੇ ਲਈ ਬੇਨਤੀ ਕੀਤੀ। ਸਤਿਗੁਰੂ ਜੀ ਮਨੀਮ ਨੂੰ ਹੁਕਮ ਕੀਤਾ 'ਮਨੀਮਾ ! ਤੂੰ ਇਸ ਬੀਬੀ ਨੂੰ ਦਵਾਈ ਦੇਹ, ਪਰ ਇਹ ਨ ਕਹਿਆ ਕਿ ਕਿਹੜੀ ਦਵਾਈ ਦੇਵੇ।' ਉਹ ਬਚਨ ਮੰਨ ਉਠ ਤਾਂ ਬੈਠਾ ਪਰ ਸੋਚਾਂ ਵਿਚ ਡੁਬਾ ਹੇਠਾਂ ਉਤਰਨ ਲਗਾ। ਜਦ ਪੌੜੀਆਂ ਤੋਂ ਹੇਠਾਂ ਉੱਤਰ ਰਿਹਾ ਸੀ, ਤਾਂ ਮਾਤਾ ਲੌਢੀ ਹੇਠਾਂ ਭਾਂਡੇ ਮਾਂਜ ਰਹੀ ਸੀ। ਮਨੀਮ ਨੂੰ ਉੱਤਰਦਿਆਂ ਵੇਖ ਕਹਿਆ "ਵੇ ਮੁਨੀਮਾ ! ਏਧਰ ਆ ਤੈਨੂੰ ਹਕੀਮ ਬਣਾਵਾਂ।' ਇਹ ਕਹਿੰਦਿਆਂ ਕਹਿੰਦਿਆਂ ਬੁਕ ਭਰ ਸਵਾਹ ਉਸ ਵਲ ਕੀਤੀ, ਉਸ ਨੇ ਉਹ ਸਵਾਹ ਝੋਲੀ ਵਿਚ ਪਵਾ ਲਈ ਤੇ ਸੱਤ ਪੁੜੀਆਂ ਬੰਨ੍ਹ ਉਸ ਬੀਬੀ ਨੂੰ ਦਿਤੀਆਂ ਤੇ ਨਾਲ ਹੀ ਇਸ਼ਨਾਨ ਪਾਨ ਕਰਕੇ ਭਜਨ ਬਾਣੀ ਪਿਛੋਂ ਪੁੜੀ ਖਾਣ ਲਈ ਕਿਹਾ; ਉਸ ਬੀਬੀ ਨੇ ਉਹ ਪੁੜੀਆਂ ਉਵੇਂ ਵਰਤੀਆਂ ਤਾਂ ਰੋਗ ਨੇ ਛੱਡਣਾ ਸ਼ੁਰੂ ਕਰ ਦਿਤਾ। ਸੱਤ ਦਿਨਾਂ ਉਪ੍ਰੰਤ ਉਹ ਬੀਬੀ ਆਈ ਤੇ ਆਪਣੀ ਹਾਲਤ ਦੱਸੀ। ਸਤਿਗੁਰੂ ਜੀ ਮਨੀਮ ਨੂੰ ਪੁਛਿਆ, ਉਸ ਸਾਰੀ ਗੱਲ ਕਹਿ ਸੁਣਾਈ; ਸਤਿਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਮੁੜ ਉਹੋ ਪੁੜੀਆਂ ਦੇਣ ਵਾਸਤੇ ਹੁਕਮ ਕੀਤਾ। ਬੀਬੀ ਦਾ ਰੋਗ ਜਾਂਦਾ ਨ ਲਭਾ।

ਇਸ ਮਾਤਾ ਦੇ ਸਤਿਗੁਰਾਂ ਚਰਨਾਂ ਦੇ ਪਿਆਰ ਨੂੰ ਵਰਨਨ ਨਹੀਂ ਕੀਤਾ ਜਾ

ਸਕਦਾ ! ਇਹ ਬੈਠਿਆਂ ਬੈਠਿਆਂ ਭਜਨ ਕਰਦੀ ਜਾਂ ਵੈਰਾਗ ਵਿਚ ਸ਼ਬਦ ਪੜ੍ਹਦੀ। ਕਈ ਵੇਰ ਪ੍ਰੇਮ ਵਹਿਣ ਵਿਚ ਕਈ ਕੁਝ ਕਹੀ ਜਾਂਦੀ, ਜਿਹੜੀ ਕਵਿਤਾ ਬਣ ਬਣ ਫੁਟਦੀ। ਇਨ੍ਹਾਂ ਦੇ ਮੂੰਹ ਨਿਕਲੇ ਸ਼ਬਦ ਕਿੰਨੇ ਪਿਆਰੇ ਲਗਦੇ ਸਨ :—

ਬਲਿਹਾਰੇ ਬਲਿਹਾਰ ਸੁਹਣੇ ਸਤਿਗੁਰ ਤੋਂ।
ਬਲਿਹਾਰੇ ਬਲਿਹਾਰ ਉਨ੍ਹਾਂ ਰਾਹਾਂ ਤੋਂ।
ਬਲਿਹਾਰੇ ਬਲਿਹਾਰ ਉਨ੍ਹਾਂ ਦੇ ਘੋੜਿਆਂ ਤੋਂ।
ਬਲਿਹਾਰੇ ਬਲਿਹਾਰ ਉਨ੍ਹਾਂ ਦੇ ਜੋੜਿਆਂ ਤੋਂ।
ਬਲਿਹਾਰੇ ਬਲਿਹਾਰ ਉਨ੍ਹਾਂ ਦੀਆਂ ਸੰਗਤਾਂ ਤੋਂ।
ਬਲਿਹਾਰੋ ਬਲਿਹਾਰ ਉਸ ਧਰਤੀ ਤੋਂ ਜਿਥੇ ਗੁਰਾਂ ਚਰਨ ਪਸਾਰੇ।
ਬਲਿਹਾਰੇ ਬਲਿਹਾਰ ਰਤਨਾਂ ਤੇ ਵਜ਼ੀਰਾਂ ਤੋਂ,
ਜਿਨ੍ਹਾਂ ਗੁਰ ਆਪ ਸਵਾਰੇ, ਜਿਨ੍ਹਾਂ ਪਲ ਪਲ ਨਾਲ ਗੁਜ਼ਾਰੇ।

ਬੀਬੀ ਪ੍ਰਕਾਸ਼ ਕੌਰ ਉਨ੍ਹਾਂ ਦੀ ਨੂੰਹ ਦਸਦੀ ਹੈ ਕਿ ਸਾਧੂ ਮਹਾਂਪੁਰਸ਼ ਮਾਤਾ ਨੂੰ ਬੇਬੇ ਨਾਨਕੀ ਦਾ ਅਵਤਾਰ ਦਸਦੇ ਸਨ। ਨਹੀਂ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਾਈ ਦਾ ਬਾਹਾਂ ਵਿਚ ਲੈਣਾ ਦੋਵੇਂ ਗੱਲਾਂ ਇਕੱਠੀਆਂ ਨਹੀਂ ਹੋ ਸਕਦੀਆਂ। ਮਾਤਾ ਜੀ ਕਹਿੰਦੇ ਮੈਂ ਤੁਹਾਡੇ ਦਰਸ਼ਨਾਂ ਬਿਨਾ ਰਹਿ ਨਹੀਂ ਸਕਦੀ। ਮੈਂ ਪਾਪਣ, ਮੈਂ ਔਗੁਣਹਾਰੀ ਨੂੰ ਕੇਵਲ ਤੁਹਾਡੇ ਚਰਨਾਂ ਦਾ ਆਸਰਾ ਹੈ। ਇਸ ਮਾਤਾ ਦਾ ਸਦਕਾ ਹੀ ਸੁੰਦਰ ਨਗਰ ਦੀ ਸੰਗਤ ਨੂੰ ਦਰਸ਼ਨ ਹੁੰਦੇ ਸਨ। ਸਤਿਗੁਰੂ ਜੀ ਮੰਡੀ ਨੂੰ ਆਉਂਦੇ ਹੋਣ ਜਾਂ ਜਾਂਦੇ ਹੋਣ ਮਾਤਾ ਨੂੰ ਦਰਸ਼ਨ ਜ਼ਰੂਰ ਦੇਂਦੇ। ਦੇਂਦੇ ਵੀ ਕਿਉਂ ਨਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ।

'ਰਹਿਤ ਪਿਆਰੀ ਮੁਝ ਕੁ ਸਿਖ ਪਿਆਰਾ ਨਾਹਿ' ਪਤਾ ਨਹੀਂ ਮਾਤਾ ਨੇ ਕਿਹੜੇ ਜਨਮ ਦਾ ਤੱਪ ਦਾ ਫਲ ਸੀ ਕਿ ਸਹਿਜਧਾਰੀ ਸਿੱਖਾਂ ਦੇ ਘਰ ਜਨਮ ਲੈ ਵੱਡੀ ਸੋਧ ਦੀ ਧਾਰਨੀ ਹੋ ਗਈ ਤੇ ਆਯੂ ਦਾ ਵਧੇਰਾ ਹਿੱਸਾ ਸੋਧ ਵਿਚ ਗੁਜ਼ਾਰਿਆ।

ਜਦ ਮਾਤਾ ਵਡੇਰੇ ਹੋ ਗਏ ਤਾਂ ਸ੍ਰੀ ਭੈਣੀ ਸਾਹਿਬ ਦੇ ਲਗੇ ਦੀਵਾਨ ਵਿਚ ਮੱਥਾ ਟੇਕ ਸਾਮ੍ਹਣੇ ਬਹਿ ਗਏ ਤੇ ਆਖਿਆ 'ਸੱਚੇ ਪਾਤਸ਼ਾਹ ! ਮੈਥੋਂ ਇਸ਼ਨਾਨ ਨਹੀਂ ਹੁੰਦਾ' ਸਤਿਗੁਰੂ ਜੀ ਬਚਨ ਕੀਤਾ 'ਤੈਨੂੰ ਇਸ਼ਨਾਨ ਮਾਫ', 'ਮਾਤਾ ਮੁੜ ਕਹਿਆ 'ਜੀ ਮੈਥੋਂ ਮਾਲਾ ਨਹੀਂ ਫਿਰਦੀ' 'ਜਾ ਤੇਰੀ ਮਾਲਾ ਵੀ ਮਾਫ।' ਇਹ ਕਹਿ ਮਾਤਾ ਨੇ ਸਤਿਗੁਰੂ ਜੀ ਦੇ ਗਲੇ ਲਿਪਟ ਗਈ ਤੇ ਮੁੜ ਚਰਨਾਂ ਤੇ ਲੇਟ ਗਈ। ਇਹ ਦ੍ਰਿਸ਼ ਵੇਖ ਸਾਧ ਸੰਗਤ ਵਿਸਮਾਦ ਹੋ ਰਹੀ ਸੀ।

ਮਾਤਾ ਮਿਹਰ ਕੌਰ ਸੇਠ ਗੋਪਾਲ ਸਿੰਘ ਦੀ ਮਾਤਾ ਤੇ ਸੰਤ ਭਜਨੀਕ ਸਿੰਘ ਮੰਡੀ ਦੇ ਦਾਦੀ ਸਨ। ਮਾਤਾ ਜੀ ਦਾ ਅੰਮ੍ਰਿਤ ਵੇਲੇ ਦਾ ਇਸ਼ਨਾਨ, ਭਜਨ ਬਾਣੀ ਤੇ ਸੁੱਚ ਸੋਧ ਨੇ ਸਤਿਗੁਰੂ ਜੀ ਨੂੰ ਵਸ ਕਰ ਲਿਆ ਸੀ। ਜਥੇਦਾਰ ਦਲੀਪ ਸਿੰਘ ਹਿਸਾਰ ਨੇ ਦਸਿਆ

ਸੀ 1948 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜਦ ਮਾਤਾ ਦੀ ਅਦਰੋਂ ਤਾਰ ਪਹੁੰਚੀ ਤਾਂ ਸਤਿਗੁਰੂ ਜੀ ਨੇ ਮੈਨੂੰ ਬਰਖਾ ਰੁੱਤ ਵਿਚ ਰਾਤੋ ਰਾਤ ਉਚੇਚਾ ਸਾਈਕਲ ਤੇ ਸੁਕੇਤ, ਰੱਤੀ ਖੰਡ ਤਕ ਗਜਣ ਸਿੰਘ ਨੂੰ ਸਵੇਰੇ ਘੋੜੇ ਲਿਆਉਣ ਵਾਸਤੇ ਘਲਿਆ ਤੇ ਸਵੇਰ ਸਾਰ ਸਤਿਗੁਰੂ ਜੀ ਮਾਤਾ ਨੂੰ ਜਾ ਕੇ ਦਰਸ਼ਨ ਦਿਤੇ। ਸਤਿਗੁਰਾਂ ਦੇ ਚਰਨਾਂ ਤੋਂ ਵਾਰਨੇ ਜਾਣ ਵਾਲੀ ਮਾਈ ਸੱਤਰ ਸਾਲ ਦੀ ਉਮਰ ਭੋਗ ਕੇ 1958 ਵਿਚ ਸੱਚਖੰਡ ਜਾ ਬਿਰਾਜੀ।

—ਬੀਬੀ ਪ੍ਰਕਾਸ਼ ਕੌਰ

ੴ ਬਤੀ ਸੁਲੱਖਣੀ ਸੰਤਤ ਪੂਤ
ਆਗਿਆਕਾਰੀ ਸਚ ਸਰੂਪ।
ਇਛ ਪੂਰਨ ਮੰਨ ਕੰਤ ਸਵਾਮੀ।
ਸਗਲ ਸੰਤੋਖੀ ਦੇਰ ਜਠਾਣੀ
ਸਭ ਪਰਵਾਰੇ ਮਾਹਿ ਸਰੇਸਟ
ਪਤੀ ਦੇਵ ਦੇਵਰ ਜੇਸਟ
ਧੰਨ ਸੋ ਗ੍ਰਿਹਿ ਜਿਤ ਪਰਗਟੀ ਆਏ
ਜਨ ਨਾਨਕ ਸੁਖੇ ਸੁਖ ਵਿਆਹੇ। ਗੁਰੂ ਅਰਜਨ ਦੇਵ

# ਮਾਤਾ ਲਾਹਬ ਕੌਰ

ਸਤਿਗੁਰ ਨੇ ਇਸ ਮਾਤਾ ਨੂੰ ਸਿਖ ਮਾਤਾਵਾਂ ਵਾਲਾ ਸਿਦਕ ਭਰੋਸਾ ਬਖਸ਼ਿਆ ਸੀ। ਆਏ ਸਾਧੂ ਮਹਾਤਮਾ ਨੂੰ ਅੱਖਾਂ ਤੇ ਬਿਠਾਂਦੇ। ਖਿੜਿਆ ਮੱਥਾ, ਚੌੜਾ ਦਿਲ ਸਭ ਨੂੰ ਜੀ ਆਇਆਂ ਕਹਿੰਦੇ। ਇਨ੍ਹਾਂ ਦਾ ਜਨਮ ਕਲੜੀ ਜ਼ਿਲਾ ਲਾਇਲਪੁਰ ਵਿਚ ਹੋਇਆ। ਕਲੜ ਸਿੱਖੀ ਦਾ ਵੱਡਾ ਕੇਂਦਰ ਸੀ। ਸਿਖ ਸਾਧੂ ਇਥੇ ਆਉਂਦੇ ਰਹਿੰਦੇ। ਇਹ ਸ਼ਬਦ ਕੀਰਤਨ ਸੁਣਦੀ ਤੇ ਸਾਧ ਸੰਗਤ ਦੀ ਸੇਵਾ ਕਰਦੀ। ਸਮਾਂ ਪਾ ਕੇ ਇਨ੍ਹਾਂ ਦਾ ਅਨੰਦ ਅਮਰ ਸਿੰਘ ਘਣੀਏਕੇ ਜ਼ਿਲਾ ਲਾਇਲਪੁਰ ਨਾਲ ਹੋ ਗਿਆ। ਗ੍ਰਿਹਸਤੀ ਜੀਵਨ ਨਿਰਬਾਹ ਕਰਦਿਆਂ ਤੇ ਸਾਧ ਸੰਗਤ ਦੀ ਸੇਵਾ ਕਰਦਿਆਂ ਬਤੀਤ ਹੁੰਦਾ ਗਿਆ।

ਜਦ ਦੂਜੀ ਜੰਗ ਲੱਗੀ ਤਾਂ ਇਹ ਪ੍ਰਵਾਰ ਨਾਲ ਮੰਡੀ ਚਲੇ ਗਏ। ਸਤਿਗੁਰੂ ਜੀ ਦੀ ਕਿਰਪਾ ਨਾਲ ਮੰਡੀ ਮਾਨਸਰੋਵਰ ਬਣਿਆ ਹੋਇਆ ਸੀ ਸਭ ਭਜਨ ਬਾਣੀ ਕਰਦੇ। ਓਥੇ ਦੇਵਤਾ ਸਰੂਪ ਸੰਤ ਰਲਾ ਸਿੰਘ ਦੀ ਸੰਗਤ ਹੋ ਗਈ ਉਨ੍ਹਾਂ ਦੀ ਸੇਵਾ ਨੇ ਇਨ੍ਹਾਂ ਦੇ ਮਨ ਨੂੰ ਹੋਰ ਵੀ ਲਿਸ਼ਕਾ ਦਿਤਾ। ਲਾਹਬ ਕੌਰ ਸੰਤਾਂ ਦੇ ਭਾਂਡੇ ਮਾਂਜਦੀ, ਕਪੜੇ ਧੋਂਦੀ, ਕਈ ਵੇਰ ਸੰਤਾਂ ਦੇ ਕੇਸ ਵੀ ਧੋਂਦੀ, ਤੇਲ ਲਾ ਕੇ ਮਾਲਿਸ਼ ਕਰਦੀ, ਸੰਤ ਸੁਖਦੇਵ ਜੀ ਤੇ ਸੁਖਮਣੀ ਕਰਤਾਰ ਸਿੰਘ ਨਾਲ ਚੰਗਾ ਪਿਆਰ ਹੋ ਗਿਆ ਸਾਰੇ ਘੁਲ ਮਿਲ ਕੇ ਰਹਿੰਦੇ।

ਜ਼ਮੀਨ ਠੇਕੇ ਤੇ ਦਿਤੀ ਹੋਈ ਸੀ। ਠੇਕਾ ਆਉਂਦਾ ਨਾਲ ਆਪ ਛਕਦੇ ਨਾਲੇ ਸਾਧੂ ਸੰਗਤ ਨੂੰ ਛਕਾਂਦੇ। ਇਨ੍ਹਾਂ ਦੇ ਲੜਕੇ ਭਜਨ ਸਿੰਘ, ਰਤਨ ਸਿੰਘ ਸਨ। ਉਹ ਸਾਧਾਂ ਨਾਲ ਮਿਲ ਕੇ ਪ੍ਰਸੰਨ ਹੁੰਦੇ। ਕੁਝ ਸਮਾਂ ਪਾ ਕੇ ਇਹ ਦੰਪਤੀ ਜੋੜਾ ਸ੍ਰੀ ਭੈਣੀ ਸਾਹਿਬ ਆ ਗਿਆ, ਅਮਰ ਸਿੰਘ ਲੰਗਰ ਵਿਚ ਸੇਵਾ ਕਰਦਾ ਤੇ ਲਾਭ ਕੌਰ ਹੋਰ ਡੇਰੇ ਵਿਚ ਝਾੜੂ ਦੇ, ਭਾਂਡੇ ਮਾਂਜ, ਗੋਹਾ ਕੂੜਾ ਕਰ ਸੇਵਾ ਕਰਦੀ। ਭਜਨ ਬਾਣੀ ਨੇਮ ਨਾਲ।

ਨਾਂਗੇ ਵਾਲੇ ਖੂਹ ਤੇ ਇੰਜਨ ਚਲਦਾ ਸੀ। ਇਥੇ ਲੰਗਰ ਵਾਸਤੇ ਆਟਾ ਪੀਸਦਾ ਸੀ, ਦੇਵਨੇਤ ਭਜਨ ਸਿੰਘ ਖੇਡਦਾ ਖੇਡਦਾ ਖੂਹ ਲਾਗੇ ਆਇਆ ਇਥੇ ਜਗਤ ਸਿੰਘ ਕੋਈ ਸੇਵਾ ਕਰ ਰਹਿਆ ਸੀ। ਜਗਤ ਸਿੰਘ ਭਜਨ ਸਿੰਘ ਨੂੰ ਕਹਿਆ ਤੂੰ ਪਟਾ ਚੜ੍ਹਾ। ਵਾਹ ਹੋਣੀਏ ਤੇਰਾ ਪਾਰਾਵਾਰ ਨਹੀਂ ਪਾਇਆ ਜਾਂਦਾ! ਭਜਨ ਅਗ੍ਹਾਂ ਵਧਿਆ, ਪੱਟਾ ਚਾੜ੍ਹਨ ਲਗਾ 'ਕੇਲ ਕਰੰਤੇ ਹੰਜ ਨੂੰ ਅਚਿੰਤੇ ਬਾਜ ਪਏ' ਪੱਟੇ ਵਿਚ ਕਮੀਜ਼ ਆ ਗਈ। ਬਸ ਭਜਨ ਨਾਲ ਲਪੇਟਿਆ ਗਿਆ। ਧਰਤੀ ਲਹੂ ਲੁਹਾਨ ਹੋ ਗਈ। ਸ੍ਰੀਰ ਦੇ ਅੰਗਾਂ ਦਾ ਕੋਈ ਪਤਾ ਨ ਲਗੇ। ਇੰਜਨ ਨੂੰ ਖੜਾ ਕੀਤਾ। ਸ੍ਰੀ ਭੈਣੀ ਸਾਹਿਬ ਵਿਚ ਖਬਰ ਫੈਲ ਗਈ। ਸਭ ਸੰਗਤ ਭਜੀ ਆਈ। ਅਮਰ ਸਿੰਘ ਲੰਗਰ ਦੀ ਸੇਵਾ ਕਰ ਰਹਿਆ ਸੀ, ਉਸ ਪਾਸੋਂ ਸੁਣ ਕੇ ਰਹਿਆ ਨ ਗਇਆ। ਭੁਬਾਂ ਨਿਕਲ ਗਈਆਂ, ਦਰਸ਼ਕਾਂ ਦੀਆਂ ਅੱਖਾਂ ਵੀ ਤਰਸਨ ਪਰ ਵਾਹ ਮਾਤਾ ਲਾਹਬ ਕੌਰੇ ਜਿਸਨੇ ਸਿੰਘਣੀਆਂ ਵਾਲਾ ਜਿਗਰਾ ਵਖਾਇਆ, ਸੀ ਨਹੀਂ ਕੀਤੀ, ਹੌਕਾ ਨਹੀਂ ਭਰਿਆ। ਗਲੇਡੂ ਨਹੀਂ ਭਰੇ। ਪੜ੍ਹਿਆ ਸੀ ਕਿ ਜ਼ਕਰੀਏ ਖਾਂ ਵੇਲੇ ਸਿੰਘਣੀਆਂ ਪਾਸੋਂ

ਸਵਾ ਸਵਾ ਮਣ ਪੀਸਣ ਪਿਸਾਇਆ ਜਾਂਦਾ ਸੀ। ਉਨ੍ਹਾਂ ਦੀਆਂ ਅੱਖਾਂ ਦੇ ਸਾਮ੍ਹਣੇ ਬੱਚਿਆਂ ਨੂੰ ਨੇਜ਼ਿਆਂ ਤੇ ਟੰਗਿਆ ਜਾਂਦਾ ਸੀ, ਉਨ੍ਹਾਂ ਬੱਚਿਆਂ ਦੇ ਹਾਰ ਪ੍ਰੋ ਕੇ ਮਾਵਾਂ ਦੇ ਗਲੀਂ ਪਾਏ ਜਾਂਦੇ ਸਨ, ਪਰ ਉਹ ਸ਼ੁਕਰ ਸ਼ੁਕਰ ਕਰਦੀਆਂ ਸਨ, ਅੱਜ ਮਾਈ ਲਾਹਬ ਕੌਰ ਦਾ ਜਿਗਰਾ ਠੀਕ ਸਿੰਘਣੀਆਂ ਵਾਲਾ ਸੀ। ਢਾਹ ਨਹੀਂ ਮਾਰੀ, ਵੈਣ ਨਹੀਂ ਪਾਏ, ਅੱਥਰੂ ਨਹੀਂ ਡਿੱਗਣ ਦਿਤਾ। ਮਾਈ ਆਦੀ ਤੇ ਮਾਸ ਬੱਟੀਆਂ ਇਕੱਠੀਆਂ ਕੀਤੀਆਂ। ਝੋਲੀ ਪਾਈਆਂ ਤੇ ਮੂੰਹੋਂ ਆਖਿਆ ਮੈਂ ਬੜੀ ਭਾਗਾਂ ਵਾਲੀ ਹਾਂ ਕਿ ਮੇਰਾ ਪੁੱਤਰ ਗੁਰੂ ਕੀ ਸੇਵਾ ਕਰਦਿਆਂ ਰਾਮ ਲੇਖੇ ਲੱਗਾ। ਮੇਰੀ ਕੁੱਖ ਸਫਲੀ ਹੋਈ। ਹੇ ਸਤਿਗੁਰੂ ਪ੍ਰਤਾਪ ਸਿੰਘ ! ਜੇ ਮੇਰੇ ਬੱਚੇ ਪਾਸੋਂ ਭੁੱਲ ਹੋਈ ਹੋਵੇ ਤਾਂ ਬਖਸ਼ ਲਈਂ।' ਸਿੰਘਾਂ ਨੂੰ ਕਹਿਆ ਮੇਰੇ ਪੁੱਤ ਵਾਸਤੇ ਵੱਡੇ ਸ਼ਬਦੀ ਆਉਣ, ਪਾਸ ਖਲੋਤੇ ਨਰ ਨਾਰੀ ਗ਼ਮਾਂ ਵਿਚ ਡੁਬੇ ਪਏ ਸਨ, ਮਗਰ ਮਾਤਾ ਦਾ ਰੰਗ ਲਾਲ ਸੀ। ਪੰਡਿਤ ਗੋਪਾਲ ਸਿੰਘ ਦਸਦੇ ਹਨ ਕਿ ਅਮਰ ਸਿੰਘ ਦਾ ਦਿਲ ਹੌਲਾ ਸੀ, ਉਹ ਡੋਲ ਗਿਆ ਤੇ ਅੱਖਾਂ ਭਰ ਲਈਆਂ ਪਰ ਅਗੋਂ ਲਾਹਬ ਕੌਰ ਨੇ ਕਹਿਆ 'ਤੂੰ ਇਹ ਸਿੱਖੀ ਦਾ ਸਬੂਤ ਦੇ ਰਹਿਆ ਏਂ ? ਭਜਨ ਕਰ।'

ਵਿਰੋਧੀਆਂ ਘਰੀਂ ਦੀਵੇ ਬਲੇ, ਪਰ ਡੇਰੇ ਦੇ ਪ੍ਰਬੰਧਕਾਂ ਆਪ ਥਾਣੇ ਇਤਲਾਹ ਦਿਤੀ ਤੇ ਪੁਲਿਸ ਆ ਗਈ। ਥਾਣੇਦਾਰ ਪੁੱਛੇ 'ਮਾਈ ਸੱਚੀ ਸੱਚੀ ਦਸ, ਤੇਰਾ ਪੁੱਤਰ ਕਿਸ ਮਾਰਿਆ ਤੇ ਕਿਵੇਂ ਮਰਿਆ ਬੜਾ ਮਾੜਾ ਹੋਇਆ' ਮਾਈ ਸ਼ੁਕਰ ਸ਼ੁਕਰ ਕਰਦਿਆਂ ਕਹਿਆ 'ਥਾਣੇਦਾਰਾ ਇਹ ਨਾ ਆਖ, ਮੇਰਾ ਪੁਤ ਕਿਸ ਮਾਰਨਾ ਸੀ। ਅਕਾਲ ਪੁਰਖ ਨੇ ਘਲਿਆ ਸੀ, ਅਕਾਲ ਪੁਰਖ ਲੈ ਗਿਆ। ਤੂੰ ਐਵੇਂ ਖੇਚਲ ਕੀਤੀ। ਗੁਰੂ ਕੇ ਲੰਗਰੋਂ ਦੁੱਧ ਛੱਕ ਕੇ ਜਾਵੇਂ।' ਥਾਣੇਦਾਰ ਉਂਗਲਾਂ ਮੂੰਹ ਵਿਚ ਪਾ ਲਈਆਂ। ਕੇਡਾ ਜਿਗਰਾ ਏ ਇਸ ਮਾਈ ਦਾ। ਕਿੰਨਾਂ ਭਰੋਸਾ ਏ ਖ਼ੁਦਾ ਤੇ। ਨਮਸਕਾਰਾਂ ਕਰਦਾ ਮੁੜਿਆ।

ਬੱਚੇ ਦਾ ਸ਼ਬਦ ਕੀਰਤਨ ਕਰਦਿਆਂ ਸਸਕਾਰ ਕੀਤਾ। ਸੱਚੇ ਪਾਤਸ਼ਾਹ ਦਰਸ਼ਨ ਦਿਤੇ। ਮਾਈ ਨਮਸਕਾਰਾਂ ਕਰਦਿਆਂ ਚਰਨਾਂ ਤੇ ਸੀਸ ਰੱਖ ਬੱਚੇ ਦੀ ਜੀਵ-ਆਤਮਾ ਨੇ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਲਈ ਬੇਨਤੀ ਕੀਤੀ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੋਗ ਪਾਇਆ ਗਿਆ।

ਦੇਸ਼ ਵੰਡਾਰੇ ਉਪ੍ਰੰਤ ਅਮਰ ਸਿੰਘ ਨਕੋੜੇ ਜਾ ਡੇਰਾ ਲਾਇਆ। ਉਥੇ ਵੀ ਉਹੋ ਸਾਧ ਸੰਗਤ ਦੀ ਸੇਵਾ। ਜੈਸੇ ਰੁਖ਼ ਹੋਵੇ ਤੈਸੇ ਫਲ ਲਗਦੇ ਨੇ। ਮਾਤਾ ਦਾ ਪੁੱਤ ਰਤਨ ਸਿੰਘ ਜੀਤੋਂ ਵੀ ਅਨਿਨ ਸੇਵਕਾਂ ਵਿਚੋਂ ਹਨ। ਰਤਨ ਸਿੰਘ ਪਰਲੇ ਦਰਜੇ ਦਾ ਗੁਰੂ ਘਰ ਦਾ ਸੇਵਕ ਹੈ ਤੇ ਬੀਬੀ ਬਿਨਾ ਆਏ ਸਾਧਾਂ ਵਾਸਤੇ ਦੁਧ ਰਖ ਛੱਡਦੀ ਏ ਕਿ ਕੋਈ ਸਾਧੂ ਆ ਜਾਵੇ ਖਾਲੀ ਨ ਜਾਵੇ। ਚੜ੍ਹਾਈ ਤੋਂ ਪਹਿਲਾਂ ਉਸ ਘਰ ਵਾਲਿਆਂ ਨੂੰ ਆਖ ਰਖਿਆ ਸੀ ਮੇਰੀ ਕੋਠੀਉਂ (ਸ੍ਰੀ ਜੀਵਨ ਨਗਰੋਂ) ਸ਼ਬਦੀ ਆਉਣ। ਕੋਈ ਸੋਗ ਨ ਕਰੋ। ਅੰਤ ਮਾਈ ਇਸ ਸੰਸਾਰ ਤੋਂ ਸੰਮਤ ੨੦੨੩ ਆਪਣੀ ਯਾਤਰਾ ਪੂਰੀ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਜਾ ਪੁਜੇ। ਦੇਵਤਿਆਂ ਮਾਤਾ ਦਾ ਸੁਆਗਤ ਕੀਤਾ।

——

# ਮਾਤਾ ਧਨ ਦੇਈ

ਨਾਮਧਾਰੀ ਅਕਾਸ਼ ਵਿਚ ਸੰਤ ਰਲਾ ਸਿੰਘ ਦਾ ਨਾਉਂ ਸੂਰਜ ਵਤ ਰੌਸ਼ਨ ਹੈ। ਉਹ ਸਨ ਨਿਰੀ ਭਜਨ ਦੀ ਮੂਰਤੀ। ਸਿਮਰਨ ਬਿਨਾ ਕੋਈ ਗੱਲ ਨਹੀਂ ਕਰਨੀ। ਸੰਤਾਂ ਦੇ ਸੇਵਕ ਸਨ ਸੁਖਮਣੀ ਮਹਾਂ ਪੁਰਖ ਤੇ ਸੁਖਦੇਵ ਜੀ। ਸੁਖਦੇਵ ਜੀ ਸੰਤਾਂ ਦੀ ਦਿਲ ਵਜੋਂ ਸੇਵਾ ਕੀਤੀ ਤੇ ਸਤਿਗੁਰਾਂ ਦੀਆਂ ਖੁਸ਼ੀਆਂ ਦੇ ਪਾਤਰ ਬਣੇ। ਇਸ ਉਜਲੀ ਰੂਹ ਨੂੰ ਇਥੋਂ ਤਕ ਪਹੁੰਚਾਉਣ ਵਾਲੀ ਇਨ੍ਹਾਂ ਦੀ ਮਾਤਾ ਧੰਨ ਦੇਈ ਸੀ। ਸੁਖਦੇਵ ਜੀ ਦੇ ਜਨਮ ਦਾ ਨਾਉਂ ਪ੍ਰਤਾਪ ਸਿੰਘ ਸੀ। ਜਦ ਇਹ ੧੬-੧੭ ਸਾਲ ਦੇ ਹੋਏ ਤਾਂ ਸਤਿਗੁਰਾਂ ਦੇ ਚਰਨਾਂ ਵਿਚ ਜਾ ਹਾਜ਼ਰ ਹੋਏ। ਸਤਿਗੁਰੂ ਜੀ ਨੇ ਸੰਤ ਰਲਾ ਸਿੰਘ ਦੀ ਸੇਵਾ ਸੌਂਪ ਦਿਤੀ, ਬਸ ਪਾਰਸ ਦੀ ਛੂਹ ਨਾਲ ਚਵੀ ਵੰਨੀ ਦਾ ਸੋਨਾ ਬਣ ਚਮਕਿਆ। ਪ੍ਰਤਾਪ ਸਿੰਘ ਤੋਂ ਸੁਖਦੇਵ ਨਾਉਂ ਰਖਣ ਵਾਲੇ ਸੰਤ ਰਲਾ ਸਿੰਘ ਜੀ ਸਨ। ਉਹ ਹਰ ਸਮੇਂ ਸਤਿਗੁਰਾਂ ਦੇ ਨਾਉਂ ਨੂੰ ਪੁਕਾਰਨਾ ਚੰਗਾ ਨਹੀਂ ਜਾਣਦੇ ਸਨ। ਇਸੇ ਵਾਸਤੇ "ਸੁਖਦੇਵ" ਜੀ ਧਰ ਦਿਤਾ। ਸੁਖਦੇਵ ਜੀ ਨੂੰ ਪੂਰਾ ਤਪੱਸਵੀ ਬਨਾਉਣ ਵਿਚ ਉਨ੍ਹਾਂ ਦੀ ਮਾਤਾ ਦਾ ਹੱਥ ਸੀ।

ਮਾਤਾ ਦਾ ਜਨਮ ਭਾਵੇਂ ਸਹਿਜਧਾਰੀ ਗੰਡੂ ਸ਼ਾਹ ਦੇ ਘਰ ਪਿੰਡ ਦਾਤੇਵਾਲ ਜ਼ਿਲਾ ਸਿਆਲਕੋਟ ਵਿਚ ਤੇ ਵਿਆਹ ਢੋਡੇ ਦੇ ਮੋਤੀ ਸ਼ਾਹ ਦੇ ਸਪੁਤਰ ਰੂੜ ਸਿੰਘ ਨਾਲ ਹੋਇਆ, ਪਰ ਬਾਰ ਵਿਚ ਗਿਲੀਂ ਵਸਣ ਕਰਕੇ ਧਾਰਮਿਕ ਰੁਚੀ ਵਿਚ ਵਧੇਰੇ ਵਾਧਾ ਹੋਇਆ। ਇਸ ਨਗਰ ਵਿਚ ਸੰਤ ਭੂਰੀ ਵਾਲੇ, ਸੰਤ ਭਗਤ ਸਿੰਘ ਦਾਤੇਵਾਲ, ਸੰਤ ਮੰਗਲ ਸਿੰਘ ਜੀ ਦਾ ਆਮ ਕਰਕੇ ਦੌਰਾ ਰਹਿੰਦਾ। ਇਸੇ ਵਾਸਤੇ ਨਾਮਧਾਰੀਪੁਣੇ ਦਾ ਰੰਗਣ ਹੋਰ ਗੂੜ੍ਹਾ ਹੋ ਗਿਆ। ਇਸ ਨਗਰ ਵਿੱਚ ਅਧੇ ਕੁ ਘਰ ਖੁਲ੍ਹੇ ਜ਼ਿਮੀਂਦਾਰਾਂ ਦੇ ਸਨ, ਪਰ ਗੁਰੂ ਘਰ ਨਾਲ ਪਿਆਰ ਸਭ ਦਾ ਸੀ। ਸਰਦੀਆਂ ਵਿਚ ਅਖੰਡ ਪਾਠਾਂ ਦੀ ਲੜੀ ਟੁਰ ਪੈਂਦੀ। ਜਥੇ ਆਉਂਦੇ ਤਾਂ ਢੋਲਕੀ ਛੈਣਿਆਂ ਨਾਲ ਸ਼ਬਦ ਕੀਰਤਨ ਕਰਦੇ ਘਰੀਂ ਲੰਗਰ ਛਕਣ ਜਾਂਦੇ। ਬਸੰਤ ਪੰਚਮੀ ਦਾ ਮੇਲਾ ਸੰਤ ਮਤਾਬ ਸਿੰਅ ਦੇ ਉਦਮ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਇਸ ਨਗਰ ਵਿਚ ਹੀ ਮਨਾਉਣਾ ਅਰੰਭ ਹੋਇਆ। ਇਸ ਨਗਰ ਵਿਚ ੪ ਹੋਲੇ ਹੋਏ। ਇਨ੍ਹਾਂ ਸਭਨਾਂ ਗੱਲਾਂ ਦੇ ਪ੍ਰਭਾਵ ਨੇ ਮਾਤਾ ਜੀ ਦੇ ਮਨ ਨੂੰ ਚਮਕਾਇਆ ਤੇ ਮਾਤਾ ਨੇ ਉਹ ਰੰਗ ਆਪਣੇ ਬਚਿਆਂ ਨੂੰ ਬਖਸ਼ਿਆ।

ਮਾਤਾ ਧੰਨ ਦੇਈ ਅੰਮ੍ਰਿਤ ਵੇਲੇ ਉਠਦੀ। ਖੂਹੀ ਘਰ ਵਿਚ ਸੀ। ਆਪ ਇਸ਼ਨਾਨ ਕਰਦੀ। ਬਚਿਆਂ ਨੂੰ ਕਰਾਂਦੀ। ਰਿੜਕਣਾ ਪਾਂਦੀ ਤਾਂ ਭਜਨ ਕਰਦੀ। ਬੁਲ੍ਹ ਫਰਕਣੇ ਸ਼ੁਰੂ

ਹੋ ਜਾਂਦੇ । ਲੰਗਰ ਸਮੇਂ ਵੀ ਰਸਨਾ ਚਲਦੀ ਰਹਿੰਦੀ । ਅਰਦਾਸ ਕੀਤੇ ਬਿਨਾ ਕਿਸੇ ਬਚੇ ਨੂੰ ਪ੍ਰਸ਼ਾਦਾ ਨਾ ਦੇਂਦੀ । ਬਚਿਆਂ ਨੂੰ ਸਦਾ ਸਤਿ ਧਰਮ ਦਾ ਉਪਦੇਸ਼ ਦ੍ਰਿੜਾਂਦੀ । "ਕਾਕਾ ਝੂਠ ਨਹੀਂ ਬੋਲਣਾ, ਕਿਸੇ ਦੀ ਚੀਜ਼ ਨਹੀਂ ਚੁਕਣੀ; ਵਡਿਆਂ ਦਾ ਆਦਰ ਕਰਨਾ । ਸੰਤਾਂ ਦੀ ਚਰਨੀ ਹੱਥ ਲਾਣਾ । ਜੋ ਕੁਝ ਹੋ ਰਹਿਆ ਹੈ, ਜਾਂ ਹੋਵੇਗਾ, ਸਤਿਗੁਰਾਂ ਦੇ ਹੁਕਮ ਵਿਚ ਹੋਵੇਗਾ । ਜਿਹੜੀ ਮੰਗ ਮੰਗਣੀ ਹੋਵੇ, ਸਤਿਗੁਰਾਂ ਪਾਸੋਂ ਮੰਗੋ ।

ਮਾਤਾ ਦਾ ਇਕ ਭਰਾ ਪ੍ਰੇਮ ਸਿੰਘ ਸੀ । ਉਹ ਵੀ ਪੂਰਨ ਗੁਰਸਿਖ, ਸੇਵਾ ਦੀ ਮੂਰਤੀ । ਕਿਤੇ ਮੇਲਾ ਹੋਵੇ, ਉਚੇਚਾ ਪੁਜਦਾ । ਉਥੇ ਜਾ ਕੇ ਲੰਗਰ ਦੀ ਸੇਵਾ ਕਰਦੇ । ਜਲ ਢੋਂਦੇ, ਪ੍ਰਸ਼ਾਦੇ ਪਕਾਂਦੇ । ਇਨ੍ਹਾਂ ਭੈਣ ਭਰਾ ਦਾ ਪ੍ਰਭਾਵ ਸਾਰੇ ਪ੍ਰਵਾਰ ਤੇ ਪਿਆ ।

ਇਨ੍ਹਾਂ ਦੀ ਦੁਕਾਨ ਚੁਰਾਹੇ ਤੇ ਸੀ, ਜਿਥੋਂ ਦੂਰ ਨੇੜੇ ਦੇ ਪਿੰਡਾਂ ਦੇ ਲੋਕ ਲੰਘਦੇ ਸਨ । ਕੋਈ ਰਾਹੀ ਆ ਜਾਵੇ, ਮਾਤਾ ਨੇ ਮਥੇ ਵੱਟ ਨਹੀਂ ਪਾਣਾ । ਰੁਤ ਰੁਤ ਅਨੁਸਾਰ ਲਸੀ ਜਾਂ ਜਲ ਦੀ ਸੇਵਾ ਕਰਨੀ, ਮਿੱਠਾ ਪਾ ਕੇ ਜਲ ਛਕਾਣਾ । ਸਾਧਾਂ ਸੰਤਾਂ ਨੂੰ ਲਸੀ ਛਕਾਣੀ ਹੋਵੇ ਤਾਂ ਮਖਣੀ ਪਾ ਕੇ । ਚਿੜੀਆਂ ਕਾਵਾਂ ਨੂੰ ਵੀ ਮਾਤਾ ਪ੍ਰਸ਼ਾਦੇ ਭੋਰਾ ਭੋਰਾ ਕਰਕੇ ਵਰਤਾਂਦੀ । ਉਨ੍ਹਾਂ ਵਾਸਤੇ ਪਾਣੀ ਛੰਨੇ ਵਿਚ ਪਾ ਕੇ ਆਲੇ ਤੇ ਟਿਕਾ ਦੇਂਦੀ । ਆਪਣੀਆਂ ਨੂੰਹਾਂ ਨੂੰ ਵੀ ਇਹੋ ਉਪਦੇਸ਼ ਦੇਂਦੀ । ਘਰ ਵਿਚ ਵਡੀ ਸੌਧ ਨਹੀਂ ਸੀ, ਪਰ ਬਹੁਤੀ ਖੁਲ੍ਹ ਵੀ ਨਹੀਂ ਸੀ, ਮਜਾਲ ਕੋਈ ਭਾਂਡੇ ਨੂੰ ਹੱਥ ਲਾ ਜਾਵੇ । ਭਾਂਡਿਆਂ ਨੂੰ ਕਜ ਕੇ ਰਖਦੀ । ਮਾਤਾ ਨੇ ਸਾਰੀ ਉਮਰ ਦਵਾਈ ਨਹੀਂ ਵਰਤੀ । ਕੋਈ ਤਕਲੀਫ਼ ਹੋਵੇ ਤਾਂ ਜਵੈਣ ਦਾ ਫੱਕਾ ਮਾਰ ਲੈਣਾ ਜਾਂ ਬਰਤ ਰੱਖ ਲੈਣਾ । ਡਾਕਟਰ ਜਾਂ ਵੈਦ ਕੋਲ ਨਹੀਂ ਜਾਣਾ । ਮਾਤਾ ਨੇ ਕੋਈ ੯੦ ਸਾਲ ਉਮਰ ਭੋਗੀ ਪਰ ਸਦਾ ਖਿੜਿਆ ਮੱਥਾ । ਬੀਮਾਰੀ ਸਮੇਂ ਵੀ ਚਿੰਤਾ ਨਹੀਂ । ਕਿਸੇ ਭੈਣ ਭਰਾ ਨੇ ਖਬਰ ਸੁਰਤ ਲੈਣ ਆਉਣਾ ਤਾਂ ਕਹਿਣਾ, ਚਿੰਤਾ ਨ ਕਰੋ, ਜਿਸ ਸਤਿਗੁਰ ਨੇ ਰੋਗ ਲਾਇਆ ਏ, ਉਹ ਹੀ ਲਾਹੇਗਾ । ਸਭ ਦਾ ਸਤਿਗੁਰ ਨੂੰ ਫ਼ਿਕਰ ਏ । ਮਾਤਾ ਨੇ ਵਸਾਖ ੨੦੨੭ ਵਿੱਚ ਚੜ੍ਹਾਈ ਕੀਤੀ । ਭੋਗ ਸਮੇਂ ਮਹਾਰਾਜ ਬੀਰ ਸਿੰਘ ਜੀ ਨੇ ਦਰਸ਼ਨ ਦਿਤੇ ।

—ਲੇਖਕ

ਇਸਤਰੀ ਨੂੰ ਸਦਾ ਖਿੜੇ ਮੱਥੇ ਰਹਿਣਾ ਚਾਹੀਦਾ ਹੈ । ਉਹ ਘਰ ਦੇ ਕੰਮ ਕਾਜ ਵਿਚ ਲੱਗੀ ਰਹੇ, ਘਰ ਦਾ ਸਾਰਾ ਸਾਮਾਨ ਸਵੱਛ ਰਖੇ, ਪਰ ਖਰਚ ਕਰਨ ਲਗਿਆਂ ਹੱਥ ਨੂੰ ਸੰਕੋਚ ਕਰੇ ।

ਮਨੂੰ ਸਿਮ੍ਰਤੀ

# ਹਰਿ ਕੌਰ ਬੈਂਕੇ ਚੀਮੇ

ਮਾਈ ਹਰਿ ਕੌਰ ਸ਼ਬਦ ਕੀਰਤਨ ਦੀ ਰਸਕ ਸੀ। ਬਾਣੀ ਪੜ੍ਹਦਿਆਂ ਪੜ੍ਹਦਿਆਂ ।।ਗਤੀ ਚੜ੍ਹ ਜਾਣੀ। ਮਾਈਆਂ ਬੀਬੀਆਂ ਵੀ ਮਸਤੀ ਵਿਚ ਝੂਮ ਉਠਣਾ।

ਮੈਂ ਗਲੀਆਂ ਕਰ ਰਹੀ ਸਾਫ,
ਰਾਮ ਕਦ ਆਵਣਗੇ ਮੇਰੇ।

ਰਾਮ ਕਦ ਆਵਣਗੇ ਮੇਰੇ ? ਕਦ ਆਵਣਗੇ ਮੇਰੇ ? ਪੜ੍ਹਦਿਆਂ ਪੜ੍ਹਦਿਆਂ ਹੀ ਵੈਰਾਗ ਦੇ ਸਾਗਰ ਵਿਚ ਤਾਰੀਆਂ ਲਾਣ ਲਗ ਪੈਣਾ ਤੇ ਨਾਲ ਹੀ ਦੂਜੀਆਂ ਮਾਈਆਂ ਬੀਬੀਆਂ ਨੂੰ ਤਾਰੀਆਂ ਲਵਾਣਾ।

ਇਨ੍ਹਾਂ ਦਾ ਜਨਮ ਪਿੰਡ ਜੋੜਾ ਚੌੜਾ, ਕੰਨਨ ਸਿਆਨ ਦੇ ਲਾਗੇ ਜ਼ਿਲਾ ਸਿਆਲਕੋਟ ਸ਼ੰਕਰ ਸਿੰਘ ਸ਼ਾਹੂਕਾਰ ਦੇ ਘਰ ਹੋਇਆ। ਸ਼ੰਕਰ ਸਿੰਘ ਸ਼ਾਹੂਕਾਰ ਸੀ, ਪਰ ਪੈਸੇ ਦਾ ਪੀਰ ਨਹੀਂ ਕੇਵਲ ਪਰਉਪਕਾਰ ਖਾਤਰ। ਗਰੀਬ ਮਾਰ ਨਹੀਂ ਕਰਨੀ। ਸ਼ੰਕਰ ਸਿੰਘ ਨੇ ਹਰਿ ਕੌਰ ਦਾ ਅਨੰਦ; ਜਦ ਅਜੇ ੧੪ ਸਾਲ ਦੀ ਹੀ ਸੀ, ਸੰਤਾ ਸਿੰਘ ਪੁਤਰ ਹਰਨਾਮ ਸਿੰਘ, ਬੈਂਕੇ ਚੀਮੇ ਵਾਲੇ ਨਾਲ ਕਰ ਦਿਤਾ। ੬ ਸਾਲ ਉਪ੍ਰੰਤ ਬੱਚੇ ਦੀ ਦਾਤ ਪ੍ਰਾਪਤ ਹੋਈ, ਪਰ ਸਤਿਗੁਰੂ ਦੀ ਰਜ਼ਾ ਉਹ ਸਾਲ ਪਿਛੋਂ ਚੜ੍ਹਾਈ ਕਰ ਗਿਆ।

ਵਾਹ ਤੇਰੇ ਰੰਗ ! ਪਤੀ ਗੁਰਦੇਵ ਸਿੰਘ ਖਟਣ ਕਮਾਣ ਸਿਆਮ ਗਿਆ, ਪਰ ਉਹ ਉਥੇ ਚੜ੍ਹਾਈ ਕਰ ਗਿਆ। ਮਾਪਿਆਂ ਜਤਨ ਕੀਤਾ ਕਿ ਹਰਿ ਕੌਰ ਦਾ ਅਨੰਦ ਕਰ ਦਿਤਾ ਜਾਵੇ ਪਰ ਜਿਸ ਤੇ ਸਤਿਗੁਰੂ ਦੀ ਮਿਹਰ ਹੋਵੇ, ਉਹ ਜੀਵਨ ਖੇਡ ਨੂੰ ਤੁੱਛ ਸਮਝਦਾ ਹੈ, ਉਸ ਵਾਸਤੇ ਭੋਗ ਵਲਾਸ ਛਲਾਵੇ ਹਨ, ਖਾਣਾ ਪੀਣਾ ਚਸਕਾ ਹੈ, ਹਾਰ ਸ਼ਿੰਗਾਰ ਮਾਇਆ ਜਾਲ ਹੈ। ਜਿੰਨਾਂ ਇਨ੍ਹਾਂ ਤੋਂ ਬਚਿਆ ਜਾਵੇ ਉਤਨਾ ਹੀ ਲਾਹੇਵੰਦ ਹੈ, ਨਹੀਂ ਤਾਂ ਕੀ ਇਸਤਰੀ ਕੀ ਪੁਰਖ, ਸਭ ਇਨ੍ਹਾਂ ਵਿਚ ਫਸੇ ਚੁੜ ਚੁੜ ਮਰਦੇ ਹਨ। ਹਰਿ ਕੌਰ ਮਨ ਤੇ ਕਾਬੂ ਪਾ ਸਬਰ ਸ਼ੁਕਰ ਕਰਦਿਆਂ ਜੀਵਨ ਬਤਾਣਾ ਠਾਣ ਲਿਆ। ਪਰ ਜਦ ਬਿਪਤਾ ਆਉਂਦੀਆਂ ਹਨ ਤਾਂ ਡਾਰਾਂ ਦੀਆਂ ਡਾਰਾਂ।

ਸੰਤਾ ਸਿੰਘ ਦੇ ਤਿੰਨ ਭਰਾ ਸਨ, ਸੋਹਣ ਸਿੰਘ, ਗੁਰਦਿਤ ਸਿੰਘ ਤੇ ਪ੍ਰੇਮ ਸਿੰਘ, ਉਹ ਵੀ ਜਵਾਨੀ ਵਿਚ ਚੜ੍ਹ ਗਏ। ਪਿਛੋਂ ਦੋ ਅਬਲਾਵਾਂ ਤੇ ਇਕ ਬਿਰਧ ਰਹਿ ਗਿਆ। ਇਹ ਸਜਰੇ ਫੱਟ ਸੀਤੇ ਨਹੀਂ ਗਏ ਸਨ ਕਿ ਹਰਿ ਕੌਰ ਦੀ ਸੱਸ ਵੀ ਚੜ੍ਹਾਈ ਕਰ ਗਈ। ਹੁਣ ਹਰਿ ਕੌਰ ਸਹੁਰੇ ਦਾ ਪ੍ਰਸ਼ਾਦਾ ਬਣਾਂਦੀ, ਸ਼ਬਦ ਕੀਰਤਨ ਕਰਦੀ ਤੇ ਜੀਵਨ ਬਤਾਂਦੀ।

ਹਰਨਾਮ ਸਿੰਘ ਵੀ ਪੂਰਾ ਭਾਂਡਾ ਸੀ। ਆਪਣੀ ਭੋਏ ਦਾ ਮਾਲਿਕ ਸੀ, ਪਰ ਨਿਰਬਾਹ ਤਕਲੇ ਨਾਲ ਰਸੀ ਵੱਟ, ਦਸਾਂ ਨਵਾਂ ਦੀ ਕਿਰਤ ਕਰਕੇ ਕਰਦਾ ਸੀ। ਉਸ ਵਿਚੋਂ ਵੀ ਦਸਵੰਧ ਗੁਰੂ ਕੇ ਲੰਗਰ ਵਾਸਤੇ ਕੱਢਦਾ ਸੀ। ਸਤਿਗੁਰੂ ਰਾਮ ਸਿੰਘ ਦਾ ਹੁਕਮ ਹੈ ਕਿ ਜਿਹੜਾ ਥੁੜ ਕੇ ਵੀ ਦਾਨ ਕਰਦਾ ਹੈ, ਉਸ ਨੂੰ ਕਦੇ ਘਾਟਾ ਨਹੀਂ ਹੁੰਦਾ।' ਸਤਿਗੁਰੂ ਜੀ ਦੇ ਬਚਨ ਹੀ ਸਨ, ਜਿਹੜੇ ਹਰਨਾਮ ਸਿੰਘ ਨੂੰ ਡੋਲਣ ਨਹੀਂ ਸਨ ਦੇਂਦੇ।

ਸਤਿਗੁਰ ਕਿਸੇ ਦੀ ਪ੍ਰੀਖਿਆ ਨ ਲਵੇ। ਥੋੜੇ ਸਮੇਂ ਉਪ੍ਰੰਤ ਹਰਨਾਮ ਸਿਘ ਵੀ ਚੜ੍ਹਾਈ ਕਰ ਗਿਆ। ਪਿਛੇ ਇਕੱਲੀ ਹਰਿ ਕੌਰ ਰਹਿ ਗਈ। ਇਕੱਲੀ ਇਸਤਰੀ ਵਾਸਤੇ ਪ੍ਰਸਿਧ ਹੈ ਕਿ ਘਰੋਂ ਚੂਹੇ ਤੇ ਬਾਹਰੋਂ ਕਾਂ। ਪਰ ਹਰਿ ਕੌਰ ਨੇ ਸਭ ਡੋਰਾਂ ਸਤਿਗੁਰੂ ਰਾਮ ਸਿੰਘ ਤੇ ਸੁੱਟ ਦਿਤੀਆਂ। ਇਸ ਨੂੰ ਸਹੁਰੇ ਘਰੋਂ ਇੱਕ ਵੱਡਮੁਲੀ ਦਾਤ ਪ੍ਰਾਪਤ ਹੋਈ, ਉਹ ਸੀ, ਸਤਿਗੁਰੂ ਰਾਮ ਸਿਘ ਜੀ ਦਾ ਪਵਿੱਤਰ ਚੋਲਾ।

ਇਸ ਚੋਲੇ ਦੀ ਵੀ ਅਜਬ ਕਹਾਣੀ ਏ। ਭਾਗਣ ਹਰਿ ਕੌਰ ਦੀ ਸੱਸ ਦੇ ਪਿਤਾ ਰੂੜ ਸਿੰਘ ਵੀ ਸਿਦਕੀ ਸਿਖ ਸਨ। ਭਾਵੇਂ ਮਾਇਆ ਕਰਕੇ ਹੱਥ ਤੰਗ ਸੀ, ਪਰ ਦਿਲ ਦਾ ਗਨੀ ਸੀ। ਅੰਦਾਜ਼ਾ ਲਾਉ, ਘਰ ਵਿਚ ਚੱਪੇ ਚੱਪੇ ਦੀ ਲੋੜ ਹੋਵੇ, ਬੂਹੇ ਅਗੇ ਨੌਜਵਾਨ ਕੁੜੀਆਂ ਵਿਆਉਣ ਵਾਲੀਆਂ ਹੋਣ, ਪਰ ਆਪ ਰੰਗੂਨ ਸਤਿਗੁਰਾਂ ਦੇ ਦਰਸ਼ਨਾਂ ਨੂੰ ਚਲਾ ਜਾਵੇ, ਪਰ ਪ੍ਰੇਮ ਦੇ ਦੇਸ਼ ਵਸਣ ਵਾਲਿਆਂ ਦੀ ਰੀਸ ਨਹੀਂ ਕੀਤੀ ਜਾ ਸਕਦੀ। ਉਹ ਸਦਾ ਦਰਸ਼ਨਾਂ ਦੇ ਭੁੱਖੇ, ਪ੍ਰੇਮ ਦੇ ਪਿਆਸੇ। ਉਨ੍ਹਾਂ ਦਾ ਵਾਸਤਾ ਸੰਸਾਰ ਨਾਲ ਕੇਵਲ ਝਟ ਲਗਾਉਣਾ। ਨਹੀਂ ਤਾਂ ਉਹ ਤਨੋਂ ਮਨੋਂ ਮਹਿਬੂਬਾਂ ਦੇ ਸ਼ਹਿਰ।

ਸੰਤ ਰੂੜ ਸਿੰਘ ਰੰਗੂਨ ਚਲਾ ਗਿਆ। ਰਜ ਰਜ ਦਰਸ਼ਨ ਕੀਤੇ। ਦੇਸ਼ ਨੂੰ ਮੁੜਨ ਲੱਗਾ ਤਾਂ ਦਿਲ ਦਾ ਫੋਲਣਾ ਫੋਲਿਆ। ਗਰੀਬ ਨਿਵਾਜ਼ ਦੋ ਬੀਬੀਆਂ ਹਨ। ਉਨ੍ਹਾਂ ਦੇ ਹੱਥ ਪੀਲੇ ਕਰਨੇ ਹਨ, ਆਪ ਦਰਸ਼ਨ ਦਿਓ।

'ਐਸਾ ਸਤਿਗੁਰ ਮੇਰਾ ਸਗਲੀ ਦੇ ਕਾਜ ਸਵਾਰੇ।'

ਸਤਿਗੁਰੂ ਬਚਨ ਕੀਤਾ, 'ਰੂੜ ਸਿੰਘਾ ! ਮੈਂ ਤਾਂ ਨਹੀਂ ਆ ਸਕਦਾ, ਆਹ ਮੇਰੇ ਵਲੋਂ 'ਇੱਕ ਕੁੜਤਾ ਤੇ ਚਾਦਰ ਲੈ ਜਾ। ਇਹ ਉਨ੍ਹਾਂ ਬੀਬੀਆਂ ਨੂੰ ਦੇ ਦੇਵੀਂ। ਰੂੜ ਸਿੰਘ ਧੰਨ ਭਾਗ ਜਾਣ ਘਰ ਮੁੜਿਆ ਜਿਵੇਂ ਕਾਰੂੰ ਦਾ ਖਜ਼ਾਨਾ ਮਿਲ ਗਿਆ ਹੋਵੇ। ਚਾਦਰਾ ਤਾਂ ਵੱਡੀ ਬੀਬੀ ਨੂੰ ਦਿਤਾ ਗਿਆ, ਪਰ ਕੁੜਤਾ ਭਾਗਣ ਦੇ ਹਿੱਸੇ ਆਇਆ। ਸਤਿਗੁਰਾਂ ਦੀ ਕਿਰਪਾ ਨਾਲ ਦੋਹਾਂ ਬੀਬੀਆਂ ਘਰ ਥੁੜ ਨਹੀਂ ਆਈ, ਸਗੋਂ ਲੋੜਵੰਦ ਭੁਖੇ ਨੂੰ ਰੋਟੀ ਤੇ ਨੰਗੇ ਨੂੰ ਕਪੜਾ ਮਿਲਦਾ ਰਹਿਆ। ਹਰਨਾਮ ਸਿੰਘ ਦੇ ਚੜ੍ਹ ਜਾਣ ਪਿਛੋਂ ਉਹ ਚੋਲਾ ਹਰਿ ਕੌਰ ਪਾਸ ਆ ਗਿਆ। ਇਹ ਸਤਿਗੁਰਾਂ ਦੇ ਚੋਲੇ ਦੀ ਮਿਹਰ ਸਦਕਾ ਹੀ ਕਲਿਜੁਗੀ ਵਾਯੂ ਮੰਡਲ ਵਿਚ ਵਸਦਿਆਂ ਹਰਿ ਕੌਰ ਦੇਵ ਪੁਰੀ ਦੀ ਅਪੱਛਰਾਂ ਨਾਲੋਂ ਵੀ ਵਧੇਰੇ ਸੁਖੀ ਜੀਵਨ ਬਤੀਤ ਕੀਤਾ। ਸਦਾ ਹੱਥ ਨਾਲ ਵਰਤਾਇਆ, ਕਿਸੇ ਅੱਗੇ ਹੱਥ ਨਹੀਂ ਅੱਡਿਆ।

ਹਰਿ ਕੌਰ ਜੀਵਨ ਨਿਰਬਾਹ ਲਈ ਕਾਲੇਕੇ ਮੰਡੀ ਸਰਕਾਰੀ ਸਕੂਲ ਵਿਚ ਕੁੜੀਆਂ

ਪੜ੍ਹਾਉਣ ਦੀ ਨੌਕਰੀ ਕਰ ਲਈ। ਥੋੜੇ ਸਮੇਂ ਵਿਚ ਹੀ ਹਰਿ ਕੌਰ ਕੁੜੀਆਂ ਤੇ ਮਾਸਟ੍ਰਾਣੀਆਂ ਵਿਚ ਹਰਮਨ-ਪਿਆਰੀ ਬਣ ਗਈ। ਭਾਵੇਂ ਗੁਜ਼ਾਰੇ ਵਾਸਤੇ ਨੌਕਰੀ ਤਾਂ ਚਲਦੀ ਸੀ, ਪਰ ਆਤਮਾ ਸੁਤੰਤਰਤਾ ਦੇ ਦੇਸ਼ ਵਿਚ ਵਿਚਰਦੀ ਸੀ। ਸ਼ਬਦ ਕੀਰਤਨ ਕਰਦੀ ਤੇ ਸੱਤ ਅਹਿੰਸਾ ਦਾ ਉਪਦੇਸ਼ ਦੇਂਦੀ। ਨੌਕਰੀ ਕਰਦਿਆਂ ਥੋੜਾ ਸਮਾਂ ਈ ਬੀਤਿਆ ਸੀ ਕਿ ਗੁਜਰਾਂਵਾਲੇ ਮੇਲਾ ਆ ਗਿਆ। ਹਰਿ ਕੌਰ ਮੇਲੇ ਦੀ ਤਿਆਰੀ ਕਰ ਲਈ। ਜਦ ਮੇਲੇ ਜਾਣ ਵਾਸਤੇ ਵੱਡੀ ਮਾਸਟ੍ਰਾਣੀ ਤੋਂ ਛੁੱਟੀ ਮੰਗੀ ਤਾਂ ਉਸ ਰੋਕ ਪਾ ਦਿਤੀ ਤੇ ਕਹਿਆ 'ਹਰਿ ਕੌਰੇ ! ਇਹ ਨੌਕਰੀ ਏ, ਇਥੇ ਸ਼ਾਸ਼ਨ ਨਾਲ ਚਲਣਾ ਪੈਂਦਾ ਏ। ਇਹ ਨਹੀਂ ਕਿ ਜਦ ਜੀਅ ਚਾਹਿਆ ਟੁਰ ਪਈਏ। ਛੁੱਟੀ ਜਾਣ ਤੋਂ ਪਹਿਲਾਂ ਹਫਤਾ ਭਰ ਅਰਜ਼ੀ ਦੇਣੀ ਪੈਂਦੀ ਏ, ਤਰੇਹ ਲਗਿਆਂ ਖੂਹ ਨਹੀਂ ਪੁਟਿਆ ਜਾ ਸਕਦਾ।' ਹਰਿ ਕੌਰ ਨਿਮੋਝੂਣ ਹੋ ਆਪਣਾ ਮੂੰਹ ਲੈ ਬਹਿ ਗਈ। ਇਹ ਤਾਂ ਇਕ ਪ੍ਰਕਾਰ ਦਾ ਬਹਾਨਾ ਸੀ। ਸਰਕਾਰੀ ਟੋਲਾ ਤਾਂ ਕੂਕਿਆਂ ਦੇ ਕਿਸੇ ਸਮਾਗਮ ਨੂੰ ਸਫਲ ਹੋਇਆ ਨਹੀਂ ਵੇਖਣਾ ਚਾਹੁੰਦਾ ਸੀ। ਮੁਖ ਅਧਿਆਪਕ ਨੇ ਇਹ ਬਹਾਨਾ ਬਣਾ ਹਰਿ ਕੌਰ ਨੂੰ ਟਾਲ ਦਿਤਾ।

ਪਰ ਜਿਨ੍ਹਾਂ ਅੰਦਰ ਸਤਿਗੁਰ ਦੀ ਸਿੱਕ ਹੁੰਦੀ, ਉਨ੍ਹਾਂ ਦੀ ਸਦਾ ਹਾਜ਼ਰੀ ਲੱਗਦੀ ਰਹਿੰਦੀ ਹੈ। ਘਰ ਹੋਣ ਜਾਂ ਬਾਹਰ। ਉਹ ਸਦਾ ਹਜ਼ੂਰੀ ਵਿਚ, ਮਿਹਰਾਂ ਦੇ ਪਾਤਰ। ਜਦ ਰਾਤ ਸਮੇਂ ਹਰਿ ਕੌਰ ਕੀਰਤਨ ਸੋਹਿਲੇ ਦਾ ਪਾਠ ਕਰ ਬਰਾਜਣ ਲੱਗੀ ਤਾਂ ਲੱਗੀ ਗੀਟੀਆਂ ਗਿਣਨ, ਪਰ ਮਨ ਮੇਲੇ ਵਿਚ। ਉਹ ਲੱਗਾ ਦੀਵਾਨ ਦੀਆਂ ਪਰਕਰਮਾਂ ਕਰਨ। ਮਨ ਈ ਮਨ ਵਿਚ ਸੋਚ ਰਹੀ ਸੀ, ਕਿੰਨੀ ਨਿਰਭਾਗਣ ਹਾਂ। ਆਹ ਬੂਹੇ ਤੇ ਗੁਜਰਾਂਵਾਲਾ ਏ, ਮੈਂ ਉਥੇ ਨਹੀਂ ਜਾ ਸਕੀ। ਮੇਰਾ ਜੀਉਣਾ ਧ੍ਰਿਗ ! ਫਿੱਟੇ ਮੂੰਹ ਇਸ ਨੌਕਰੀ ਦੇ ! ਇਨ੍ਹਾਂ ਖਿਆਲਾਂ ਵਿਚ ਈ ਹਰਿ ਕੌਰ ਦੀਆਂ ਪਲਕਾਂ ਬੰਦ ਹੋ ਗਈਆਂ। ਅੱਖ ਲਗਣ ਦੀ ਦੇਰ ਸੀ ਕਿ ਬੜਾ ਪ੍ਰਕਾਸ਼ ਨਜ਼ਰੀ ਆਇਆ। ਉਸ ਪ੍ਰਕਾਸ਼ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਲੰਮੀ ਗਰਦਨ ਤੇ ਲੰਮੀਆਂ ਭੁਜਾਂ ਵਾਲੇ ਦੇ ਦਰਸ਼ਨ ਹੋਏ। ਵੇਖਦਿਆਂ ਈ ਚਰਨਾਂ ਤੇ ਲੇਟ ਗਈ। ਸਤਿਗੁਰਾਂ ਬਚਨ ਕੀਤਾ, ਹਰਿ ਕੌਰੇ ਮੇਲੇ ਨਹੀਂ ਗਈ ? ਇਹ ਸੁਣਦਿਆਂ ਹਰਿ ਕੌਰ ਦੀਆਂ ਭੁਬਾਂ ਨਿਕਲ ਗਈਆਂ ਤੇ ਲੜਖੜਾਂਦੀ ਜ਼ਬਾਨ ਵਿਚ ਉੱਤਰ ਦਿਤਾ 'ਸੱਚੇ ਪਾਤਸ਼ਾਹ ਛੁੱਟੀ ਨਹੀਂ ਮਿਲੀ।'

'ਨੌਕਰੀ ਕਿਉਂ ਕਰਦੀ ਏਂ ?'

'ਜੀ ! ਗੁਜ਼ਾਰਾ ਨਹੀਂ ਹੁੰਦਾ।'

'ਛੱਡ ਦੇ ਨੌਕਰੀ ! ਕਰ ਝੋਲੀ।'

ਜਦ ਸਤਿਗੁਰਾਂ ਬੁੱਕ ਹਰਿ ਕੌਰ ਵਲ ਕੀਤਾ ਤਾਂ ਉਹ ਰੁਪਿਆਂ ਨਾਲ ਭਰਿਆ ਪਿਆ ਸੀ। 'ਜੀ ਮੈਨੂੰ ਮਾਇਆ ਨਹੀਂ ਚਾਹੀਦੀ। ਮੈਨੂੰ ਭਰੋਸਾ ਬਖਸ਼ੋ।'

'ਜਾਹ ਦੀਵਾਨ ਲਾਇਆ ਕਰ, ਕਿਸੇ ਗੱਲ ਦਾ ਘਾਟਾ ਨਹੀਂ ਰਹੇਗਾ।' ਹਰਿ ਕੌਰ ਇਹ ਸੁਣ ਨਮਸਕਾਰ ਕੀਤੀ ਤੇ ਸਤਿਗੁਰੂ ਜੀ ਅਲੋਪ ਹੋ ਗਏ। ਸਤਿਗੁਰਾਂ ਦੇ ਅਲੋਪ ਹੋਣ

ਦੀ ਦੇਰ ਸੀ ਕਿ ਹਰਿ ਕੌਰ ਦੀ ਅਖ ਖੁਲ੍ਹ ਗਈ। ਸ੍ਰੀਰ ਹੌਲਾ ਫੁੱਲ, ਚਿੱਤ ਖਿੜਿਆ ਖਿੜਿਆ। ਉੱਠ ਕੇ ਸਿਮਰਨ ਕਰਨ ਲਗ ਪਈ। ਸਵੇਰੇ ਮਦਰੱਸੇ ਗਈ ਤੇ ਅਸਤੀਫਾ ਦੇ ਦਿਤਾ। ਨੌਕਰੀ ਛੱਡ, ਕੀਰਤਨ ਅਰੰਭ ਦਿਤਾ। ਥੋੜਿਆਂ ਦਿਨਾਂ ਉਪ੍ਰੰਤ ਦੁਸਹਿਰੇ ਦਾ ਮੇਲਾ ਆਇਆ, ਹਰਿ ਕੌਰ ਗੁਜਰਾਂਵਾਲੇ ਗਈ। ਓਥੇ ਦੀਵਾਨ ਲਾਇਆ। ਇਕ ਜਵਾਨ ਅਵਸਥਾ, ਕੋਇਲ ਵਰਗੀ ਆਵਾਜ਼। ਵੈਰਾਗ ਦੀ ਪੁਤਲੀ ਬਣ ਗਈ। ਸ਼ਬਦ ਪੜ੍ਹਿਆ :

ਸਾਧਾਂ ਦੇ ਸੰਗ ਦੀ, ਨਾਮ ਵਾਲੇ ਰੰਗ ਦੀ<br>
ਮਹਿਮਾ ਕਿਆ ਕਹੀਏ, ਮਹਿਮਾ ਕਿਆ ਕਹੀਏ।

ਹਰਿ ਕੌਰ ਪੜ੍ਹਦੀ ਗਈ ਦੀਵਾਨੀ ਹੁੰਦੀ ਗਈ। ਮਾਈਆਂ ਬੀਬੀਆਂ ਵੀ ਵੈਰਾਗਣਾਂ ਹੁੰਦੀਆਂ ਗਈਆਂ। ਵੈਰਾਗ ਦੀਆਂ ਕਾਂਗਾਂ ਚੜ੍ਹ ਆਈਆਂ। ਸਾਰਾ ਵਾਯੂ ਮੰਡਲ ਸੁਗੰਧੀ ਨਾਲ ਭਰਪੂਰ ਹੋ ਗਿਆ। ਅੰਤ ਭੋਗ ਪਾਇਆ ਤੇ ਅਰਦਾਸਾ ਸੋਧਿਆ ਗਿਆ। ਸੰਤ ਕੇਸਰ ਜੀ ਮਹਾਰਾਜ ਸੇਵਾਦਾਰ ਨੂੰ ਬਚਨ ਕੀਤਾ, ਬੱਗਾ ਸਿੰਘਾ! ਲਿਆ ਹਰਿ ਕੌਰ ਨੂੰ ਦੁੱਧ ਪਿਆ। ਪਰ ਹਰਿ ਕੌਰ ਨਿਮ੍ਰਤਾ ਨਾਲ ਆਖਿਆ 'ਸੰਤ ਜੀ! ਮੈਨੂੰ ਲੱਸੀ ਨਸੀਬ ਨਹੀਂ, ਦੁਧ ਕਿਥੋਂ?' ਸੰਤਾਂ ਬਚਨ ਕੀਤਾ ਜਾ ਤੈਥੋਂ ਦੁੱਧ ਨਹੀਂ ਮੁਕਦਾ। ਵਰਤਾਈ ਜਾਵੀਂ ਨਾਲੇ ਪੀਵੀ ਜਾਈਂ। ਗੁਰੂ ਰਾਮ ਸਿੰਘ ਦੇ ਘਰ ਕੋਈ ਘਾਟਾ ਏ।' ਹਰਿ ਕੌਰ ਮੁੜ ਆਖਿਆ, 'ਸੰਤ ਜੀ! ਤੁਸੀਂ ਮੱਝਾਂ ਤਾਂ ਦੇਂਦੇ ਓ, ਪਰ ਸਾਂਭੇਗਾ ਕੌਣ?' ਸੰਤਾਂ ਖੁਸ਼ੀ ਨਾਲ ਕਹਿਆ, 'ਜਿਸ ਨੇ ਧੰਨੇ ਦੀਆਂ ਗਊਆਂ ਸਾਂਭੀਆਂ ਸਨ।' ਹਰਿ ਕੌਰ ਇਹ ਵਰ ਲੈ ਘਰ ਮੁੜੀ ਤੇ ਲਗਾ ਕੀਰਤਨ ਦਾ ਪ੍ਰਵਾਹ ਚਲਣ। ਬੈਂਕਿਆਂ ਵਿਚ ਸ਼ਬਦ ਕੀਰਤਨ ਦੀਆਂ ਧੁਨਾਂ ਉੱਠਣ ਲੱਗੀਆਂ।

ਸਤਿਗੁਰ ਦੀ ਲੀਲ੍ਹਾ ਨਰਾਲੀ ਏ। ਮਨੁੱਖ ਸਮਝ ਨਹੀਂ ਸਕਦਾ। ਇਹ ਮੇਲ ਜੋਲ ਸਾਕ ਸਨਬੰਧ ਸਭ ਕਿਸੇ ਸ਼ਕਤੀ ਦੇ ਗਿਣੇ ਮਿਥੇ ਅਸੂਲਾਂ ਅਨੁਸਾਰ ਚਲਦੇ ਹਨ। ਕੋਈ ਨਵੇਂ ਨਹੀਂ ਬਣਦੇ। ਹਰਿ ਕੌਰ ਦੀਆਂ ਗਊਆਂ ਮੱਝਾਂ ਸਾਂਭਣ ਲਈ ਪੁਜ ਗਿਆ। ਉਹ ਸੀ ਇੰਦਰ ਸਿੰਘ ਬਿੱਲੇ ਨੇਤਰ, ਗੋਰਾ ਰੰਗ, ਭਰਵਾਂ ਸ੍ਰੀਰ। ਇਸ ਦੀ ਕਥਾ ਵੀ ਨਰਾਲੀ ਏ। ਸੰਤ ਗੁਰਦਿਆਲ ਸਿੰਘ ਸਾਬਕਾ ਸਰਪੰਚ ਪਿੰਡ ਅਮਰਾਸਰ ਦਸਦੇ ਹਨ ਕਿ ਇੰਦਰ ਸਿੰਘ ਦਾ ਪਿਤਾ ਥਾਣੇਦਾਰ ਸੀ ਤੇ ਪਿੰਡੀ ਭਟੀਆਂ ਵਿਚ ਥਾਣੇਦਾਰ ਲੱਗਾ ਹੋਇਆ ਸੀ। ਓਥੇ ਕਿਸੇ ਸ਼ਤਰੂ ਨੇ ਦੁੱਧ ਵਿਚ ਜ਼ਹਿਰ ਮਿਲਾ ਕੇ ਪਿਲਾ ਦਿਤਾ, ਬਸ ਉਸੇ ਜ਼ਹਿਰ ਕਾਰਨ ਥਾਣੇਦਾਰ ਚੜ੍ਹਾਈ ਕਰ ਗਿਆ ਤੇ ਇੰਦਰ ਸਿੰਘ ਨੂੰ ਉਸ ਦੀ ਭੂਆ ਬੈਂਕੀ ਲੈ ਆਈ। ਰੱਬ ਦੀ ਰਜ਼ਾ ਇੰਦਰ ਸਿੰਘ ਦੀ ਭੂਆ ਚੜ੍ਹਾਈ ਕਰ ਗਈ। ਇੰਦਰ ਸਿੰਘ ਬਿਲਕੁਲ ਯਤੀਮ ਹੋ ਗਿਆ। ਪਿਉ ਨਾ ਮਾਂ, ਭੂਆ ਨਾ ਮਾਸੀ। ਹਰਿ ਕੌਰ ਇੰਦਰ ਸਿੰਘ ਨੂੰ ਆਪਣੇ ਕੋਲ ਲੈ ਆਈ। ਜਦ ਉਹ ਜਵਾਨ ਹੋਇਆ ਤਾਂ ਹਰਿ ਕੌਰ ਉਸ ਦਾ ਅਨੰਦ ਕਰਨਾ ਚਾਹਿਆ, ਪਰ ਉਸ ਗਭਰੂ ਕਹਿਆ, 'ਮੈਂ ਅਨੰਦ ਨਹੀਂ ਕਰਾਉਣਾ। ਹਰਿ ਕੌਰੇ ਮੈਂ ਤੇਰੇ ਕੋਲ ਰਹਾਂਗਾ ਤੇ ਤੇਰੀ ਸੇਵਾ ਕਰਾਂਗਾ।'

ਸਤਿਗੁਰਾਂ ਦੀ ਕਿਰਪਾ ਨਾਲ ਤੇ ਸੰਤਾਂ ਦੀ ਪ੍ਰੇਰਨਾ ਨਾਲ ਹਰਿ ਕੌਰ ਦਾ ਹੱਥ ਵਟਾਉਣ ਲਈ, ਉਹ ਗਭਰੂ ਆ ਗਿਆ। ਇਹ ਪੱਠਾ ਦਤਾ ਵੀ ਕਰਦਾ ਤੇ ਕੀਰਤਨ ਦਾ ਰਸ ਵੀ ਮਾਣਦਾ। ਸੰਸਾਰ ਦਾ ਕੰਮ ਤਾਂ ਹੈ ਈ ਝਖਾਂ ਮਾਰਨੀਆਂ। ਕਈ ਅਵਾਈਆਂ ਉੱਡੀਆਂ ਤੇ ਕਈ ਕਹਾਣੀਆਂ ਘੜੀਆਂ, ਪਰ ਇਥੇ ਸੁੱਚਾ ਪਿਆਰ। ਸਤਿਗੁਰੂ ਰਾਮ ਸਿੰਘ ਜੀ ਦੀ ਮਿਹਰ ਸਦਕਾ ਕੂਕੇ ਸਤਿਜੁਗ ਵਿਚ ਵਸਦੇ ਹਨ। ਇਥੇ ਕਲਿਜੁਗ ਦਾ ਪ੍ਰਭਾਵ ਨਹੀਂ। ਪ੍ਰਸਿੱਧ ਇਤਹਾਸਕਾਰ ਗਿਆਨੀ ਗਿਆਨ ਸਿੰਘ ਜੀ, ਉਸ ਸਮੇਂ ਦਾ ਨਕਸ਼ਾ ਉਲੀਕਿਆ ਹੈ :—

ਹੁਕੇ ਛਡਵਾਏ ਰਖਵਾਏ ਕੇਸ ਮੌਨਿਉਂ ਕੇ,<br>
ਸੁਧਾ ਛਕ ਥਾਏ ਸਿਖ ਭਾਗ ਜਿਨੈ ਜਗਿਓ।<br>
ਫੈਲਿਓ ਜਸ ਭਾਰੀ ਸਿਖ ਥੀਏ ਤਾਹਿ ਲੇ ਅਪਾਰੀ;<br>
ਸਿਖ ਪੰਥ ਬਿਰਥਾਇਓ ਨਾਮ ਰਸ ਪਾ ਗਿਓ।<br>
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,<br>
ਠਗੀ ਤਜ ਥੀਏ ਸੰਤ ਸਤਿਜੁਗ ਆ ਗਇਓ। ੨੧੯

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਵੀ ਉਸ ਸਮੇਂ ਦਾ ਵਰਨਨ ਕੀਤਾ ਹੈ, ਜਿਹੜਾ ਉਨ੍ਹਾਂ ਦੇ ਰੀਕਾਰਡ ਕੀਤੇ ਉਪਦੇਸ਼ਾਂ ਵਿਚ ਮਿਲਦਾ ਹੈ,......ਕਿ ਕਿਵੇਂ ਸ੍ਰੀ ਭੈਣੀ ਸਾਹਿਬ ਦੀ ਪਵਿੱਤ੍ਰ ਧਰਤੀ ਤੇ ਸ਼ਬਦ ਕੀਰਤਨ ਉਪ੍ਰੰਤ ਮਾਈ ਭਾਈ ਉਸੇ ਥਾਂ ਤੇ ਲੇਟ ਜਾਂਦੇ ਸਨ ਤੇ ਕਿਸੇ ਨੂੰ ਮੰਦ ਵਾਸ਼ਨਾ ਨਹੀਂ ਫੁਰਦੀ ਸੀ। ਜੇ ਮਾਈ ਨੇ ਭਾਈ ਦਾ ਲੀੜਾ ਖਿਚ ਕੇ ਲੈ ਲਿਆ ਤਾਂ ਪ੍ਰਵਾਹ ਨਹੀਂ, ਜੇ ਭਾਈ ਨੇ ਕਪੜਾ ਖਿਚ ਲਿਆ ਖਿਆਲ ਨਹੀਂ। ਠੀਕ ਇਹੋ ਵਰਤਾਰਾ ਹਰਿ ਕੌਰ ਦੇ ਘਰ ਵਿਚ ਸੀ। ਪਰ ਹੈ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ। ਇਹ ਕੋਈ ਛੇਮਾਹੀ ਸਾਲ ਦਾ ਸਮਾਂ ਨਹੀਂ ਸੀ। ਪੂਰਾ ਜੀਵਨ, ਜਵਾਨੀ ਦੇ ਦਿਨਾਂ ਤੋਂ ਅੰਤਮ ਸਮੇਂ ਤਕ। ਇੱਕ ਮਕਾਨ ਵਿਚ ਇਕੱਠਿਆਂ ਰਹਿਣਾ ਕਿਸੇ ਮੁਜਜ਼ੇ ਨਾਲੋਂ ਕਿਸੇ ਗਲੋਂ ਵੀ ਘੱਟ ਨਹੀਂ। ਕਹਿ ਲੈਣਾ ਸੌਖਾ ਏ, ਪਰ ਵਰਤੋਂ ਵਿਚ ਕਈ ਵਡੇ ਵਡੇ ਰਿਸ਼ੀਆਂ ਮੁਨੀਆਂ ਦੇ ਆਸਣ ਡੋਲ ਜਾਂਦੇ ਹਨ। ਪਰ ਇਸ ਘਰ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਮਿਹਰ ਸਦਕਾ ਕਾਮਦੇਵ ਦਾ ਜ਼ੋਰ ਨਹੀਂ ਚਲ ਸਕਿਆ। ਇਹ ਦ੍ਰਿਸ਼ ਅੰਨ੍ਹੇਰੀਆਂ ਗੁਠਾਂ ਨੂੰ ਚਾਨਣ ਦੇਂਦਾ ਰਹੇਗਾ।

ਸੰਨ 1947 ਵਿਚ ਦੇਸ਼ ਦਾ ਵੰਡਾਰਾ ਹੋਇਆ। ਜਿਸ ਪਾਸੇ ਕਿਸੇ ਦਾ ਮੂੰਹ ਆਇਆ ਉਠ ਨਸਿਆ। ਮਾਂ ਨੇ ਧੀ ਦੀ ਪ੍ਰਵਾਹ ਨ ਕੀਤੀ, ਪਿਉ ਨੇ ਪੁੱਤ ਦਾ ਖਿਆਲ ਨਾ ਕੀਤਾ। ਗਭਰੂ ਨਾਲ ਜੇ ਜ਼ਨਾਨੀ ਨਹੀਂ ਚਲ ਸਕੀ ਤਾਂ ਉਹ ਵੀ ਰਫੂ ਚਕਰ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਭਸ ਨੂੰ ਇਸ ਘਲੂਘਾਰੇ ਬਾਰੇ ਪਹਿਲਾਂ ਹੀ ਜਾਣੂ ਕਰਾ ਦਿਤਾ ਹੋਇਆ ਸੀ। ਉਨ੍ਹਾਂ ਦੇ ਗੁਜ਼ਾਰੇ ਲਈ ਸ੍ਰੀ ਜੀਵਨ ਨਗਰ ਸ਼ੁਰੂ ਦੀ ਬੁਨਿਆਦ ਰਖ ਦਿਤੀ ਸੀ, ਇਸ ਵਾਸਤੇ ਨਾਮਧਾਰੀ, ਬਾਰਡਰ ਪਾਰ ਕਰਦੇ ਸ੍ਰੀ ਭੈਣੀ ਸਾਹਿਬ ਆ ਸਾਹ

ਲੈਂਦੇ ਤੇ ਮੁੜ ਸ੍ਰੀ ਜੀਵਨ ਨਗਰ ਆ ਪੁਜਦੇ ।

ਹਰਿ ਕੌਰ ਵੀ ਇੰਦਰ ਸਿੰਘ ਨਾਲ ਬੈਂਕਿਆਂ ਤੋਂ ਅੰਮ੍ਰਿਤਸਰ, ਅੰਮ੍ਰਿਤਸਰੋਂ ਸ੍ਰੀ ਭੈਣੀ ਸਾਹਿਬ । ਇਥੋਂ ਸ੍ਰੀ ਜੀਵਨ ਨਗਰ ਤੇ ਜੀਵਨ ਨਗਰ ਕਾਰੀਵਾਲ ਪੁਜੀ। ਜਦ ਬੀਗੜ ਦਾ ਕਾਫਲਾ ਪਾਕਿਸਤਾਨ ਨੂੰ ਜਾਂਦਾ ਵੇਖਿਆ ਤਾਂ ਵਡੇ ਅਮਰਾ ਸਰ ਆ ਗਈ ਤੇ ਇਥੇ ਹੀ ਅੰਤਮ ਸਵਾਸ ਪੂਰੇ ਕੀਤੇ ।

ਇਥੇ ਕੁਝ ਗਊਆਂ ਖ੍ਰੀਦ ਲਈਆਂ । ਕੁਝ ਭੋਏਂ ਵਾੜੀ ਦਾ ਪ੍ਰਬੰਧ ਕੀਤਾ । ਹਰਿ ਕੌਰ ਅੰਮ੍ਰਿਤ ਵੇਲੇ ਉਠਦੀ, ਇਸ਼ਨਾਨ-ਪਾਨ ਕਰਦੀ, ਦੁੱਧ ਰਿੜਕਦੀ। ਇੰਦਰ ਸਿੰਘ ਬਾਹਰ ਦਾ ਕੰਮ ਕਰਦਾ, ਪਰ ਕੰਮ ਕਾਜ ਕਰਦਿਆਂ ਰਸਨਾ ਟੱਕ ਟੱਕ ਚਲਦੀ ਰਹਿੰਦੀ । ਘਰੀਂ ਕੀਰਤਨ ਦਾ ਪ੍ਰੋਗਰਾਮ ਬਣਿਆ ਰਹਿੰਦਾ । ਇਹੋ ਨਿਤਾ ਪ੍ਰਤੀ ਦਾ ਵਿਹਾਰ । ਜਦ ਸੱਚੇ ਪਾਤਸ਼ਾਹ ਸੰਗਤਾਂ ਨੂੰ ਤਾਰਦਿਆਂ ਸ੍ਰੀ ਜੀਵਨ ਨਗਰ ਦਰਸ਼ਨ ਦੇਣੇ ਤਾਂ ਪੁੱਜ ਕੇ ਚਰਨ ਛੂਹਣੇਂ । ਹਰ ਸਾਲ ਦਸਵੰਧ ਗੁਰੂ ਕੇ ਲੰਗਰ ਵਿਚ ਹਾਜ਼ਰ ਕਰਦੀ। ਆਏ ਸਾਧ ਸੰਤ ਦੀ ਸੇਵਾ ਵੀ ਪੁਜ ਕੇ ਕਰਦੀ। ਇਸ ਢੰਗ ਨਾਲ ਇਹ ਅਲੌਕਿਕ ਜੋੜਾ ਜੀਵਨ ਨਿਰਬਾਹ ਕਰਦਾ ਰਹਿਆ, ਪਰ ਸੁੱਚੇ ਮੋਤੀ, ਕਾਲਿਖ ਨਹੀਂ ਲਗੀ। ਉਂਗਲੀ ਨਹੀਂ ਉੱਠੀ, ਕਲਿਜੁਗ ਵੀ ਬਿਤਰ ਬਿਤਰ ਤਕਦਾ ਰਹਿਆ, ਪਰ ਪੇਸ਼ ਨਹੀਂ ਗਈ। ਮਰਦਾਨੇ ਜ਼ਨਾਨੇ ਦਾ ਸਾਲਾਂ ਬਧੀ ਇਵੇਂ ਜੀਵਨ ਬਤਾਉਣਾ, ਕਰਾਮਾਤ ਤੋਂ ਘੱਟ ਨਹੀਂ, ਪਰ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਿਸ਼ ਨਾਲ :

ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥
ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥
ਜੋ ਆਇਆ ਸੋ ਚਲਸੀ, ਸਭ ਕੋਈ ਆਈ ਵਾਰੀਐ ॥

ਹਰਿ ਕੌਰ ਨੂੰ ਇਸ ਗੱਲ ਦਾ ਪੂਰਾ ਗਿਆਨ ਸੀ । ਉਹ ਤਾਂ ਅਗੇ ਹੀ ਖਚਤ ਨਹੀਂ ਸੀ । ਕਮਲ ਕਈ ਵੇਰ ਪਾਣੀ ਦੀਆਂ ਲਹਿਰਾਂ ਵਿਚ ਭਿਜ ਜਾਂਦਾ ਹੈ, ਪ੍ਰੰਤੂ ਇਹ ਤਾਂ ਉੱਕਾ ਹੀ ਨਿਰਭਿਜ ਰਹੀ। ਦਿਨ ਪੂਰੇ ਕਰਦੀ ਗਈ। ਅੰਤ ਸਮੇਂ ਪਹਿਲਾਂ ਜੋ ਵੀ ਘਰ ਵਿਚ ਹੈ ਸੀ, ਉਹ ਸਤਿਗੁਰਾਂ ਦਾ ਕੁਰਤਾ, ਭੋਏਂ ਦਾ ਬਹੁਤ ਸਾਰਾ ਹਿੱਸਾ, ਹੋਰ ਮਾਇਆ ਆਦਿ ਲੰਗਰ ਵਿਚ ਪਾ ਦਿਤੀ ਤੇ ਆਪ ੩ ਪੋਹ ੨੦੨੯ ਵਿਚ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੀ । ਪਿਛੋਂ ਇੰਦਰ ਸਿਘ ਹਰਿ ਕੌਰ ਨਮਿਤ ਮੇਲਾ ਕੀਤਾ । ਅਮਰਾ ਸਰ, ਰਾਮ ਪੁਰ, ਪ੍ਰਤਾਪ ਨਗਰ, ਸੰਤ ਨਗਰ ਤੇ ਹੋਰ ਦੂਰ ਨੇੜਿਉਂ ਸੰਗਤਾਂ ਆਈਆਂ ਤੇ ਉਨ੍ਹਾਂ ਦੀ ਆਤਮਾ ਲਈ ਸੰਗਤਾਂ ਬੜੇ ਪ੍ਰੇਮ ਨਾਲ ਅਰਦਾਸਾ ਸੋਧਿਆ ।

ਇੰਦਰ ਸਿੰਘ ਅਮਰਾ ਸਰ
ਗੁਰਦਿਆਲ ਸਿੰਘ ਅਮਰਾ ਸਰ

# ਕਰਤਾਰ ਕੌਰ

ਕਰਤਾਰ ਕੌਰ ਪੁਤਰੀ ਖੁਸ਼ਾਲ ਸਿੰਘ ਦਾ ਜਨਮ ਮਾਤਾ ਗੁਲਾਬ ਕੌਰ ਦੇ ਘਰ ਪਿੰਡ ਚੇਲੇ ਕੇ ਵਿਚ ਹੋਇਆ। ਇਸ ਦੇ ਮਾਤਾ ਪਿਤਾ ਸਿਦਕ ਦੀ ਮੂਰਤੀ ਸਨ। ਕਰਤਾਰ ਕੌਰ ਨੂੰ ਸਤਿਗੁਰਾਂ ਦੀ ਕਿਰਪਾ ਨਾਲ ਦੇਵਤਾ ਸਰੂਪ ਪਤੀ ਗੁਲਾਬ ਸਿੰਘ ਮਿਲ ਗਿਆ। ਦੋਵੇਂ ਜੀਅ ਧਰਮ ਦੀ ਕਿਰਤ ਕਰਦੇ। ਭਜਨ ਬਾਣੀ ਵਿਚ ਜੀਵਨ ਬਿਤਾਂਦੇ ਤੇ ਆਏ ਗਏ ਸਾਧੂ ਦੀ ਸੇਵਾ ਵੀ ਕਰਦੇ। ਕਕੜੀ ਮੰਗਲ ਸਿੰਘ ਸਾਧੂ ਰਹਿੰਦਾ ਸੀ, ਜਿਹੜਾ ਚੰਗੀ ਬੰਦਗੀ ਕਰਦਾ ਸੀ। ਰਿਧੀਆਂ ਸਿਧੀਆਂ ਵੀ ਉਸ ਨੂੰ ਪ੍ਰਾਪਤ ਸਨ, ਪਰ ਗੁਰੂ ਹਰੀ ਸਿੰਘ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਦਾ ਭੌਰਾ ਸੀ। ਇਸ ਮਹਾਂਪੁਰਸ਼ ਦੀ ਬਦੌਲਤ ਸਾਰਾ ਇਲਾਕਾ ਸੱਚਖੰਡ ਬਣਿਆ ਹੋਇਆ ਸੀ। ਗੁਰੂ ਹਰੀ ਸਿੰਘ ਜੀ ਜਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਕਕੜੀ ਚਰਨ ਪਾਂਦੇ ਤਾਂ ਮੰਗਲ ਸਿੰਘ ਦੇ ਡੇਰੇ ਜ਼ਰੂਰ ਜਾਂਦੇ।

ਦੇਵਨੇਤ ਗੁਲਾਬ ਸਿੰਘ ਦੇ ਘਰ ਕਾਫ਼ੀ ਸਮੇਂ ਤਕ ਕਰਤਾਰ ਕੌਰ ਦੀ ਗੋਦ ਹਰੀ ਨਾ ਹੋਈ। ਸੰਤਾਨ ਸੰਸਾਰ ਦਾ ਮਿਠਾ ਮੇਵਾ ਏ। ਕਰਤਾਰ ਕੌਰ ਕੁਝ ਉਦਾਸ ਉਦਾਸ ਰਹਿਣ ਲਗ ਪਈ।। ਇਕ ਵੇਰ ਜਦ ਗੁਰੂ ਹਰੀ ਸਿੰਘ ਜੀ ਨੇ ਕਕੜੀ ਚਰਨ ਪਾਏ ਤਾਂ ਗੁਲਾਬ ਸਿੰਘ ਦੀ ਮਾਤਾ ਨੇ ਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ, "ਗਰੀਬ ਨਿਵਾਜ਼ ! ਗੁਲਾਬ ਸਿੰਘ ਦਾ ਘਰ ਸੁੰਞਾ ਸੁੰਞਾ ਏ, ਕਿਰਪਾ ਕਰੋ।" ਸਤਿਗੁਰ ਦੇ ਚਰਨਾਂ ਵਿਚ ਰਿਧੀਆਂ ਸਿਧੀਆਂ ਰੁਲਦੀਆਂ ਫਿਰਦੀਆਂ ਹਨ। ਉਸ ਦੇ ਘਰ ਕਲਪ ਬ੍ਰਿਛਾਂ ਦੇ ਬਾਗ ਹੁੰਦੇ ਹਨ; ਕਾਮਧੇਨਾਂ ਦੇ ਵਗਾਂ ਦੇ ਵਗ ਚਰਦੇ ਹਨ। ਰਤਨ, ਜਵਾਹਰ, ਲਾਲ, ਹੀਰੇ, ਮੋਤੀ ਅਤੇ ਪਾਰਸਾਂ ਦੇ ਢੇਰਾਂ ਦੇ ਢੇਰ ਹੁੰਦੇ ਹਨ। ਜਿਸ ਤੇ ਉਹ ਤੁਠ ਪੈਣ, ਉਥੇ ਕੰਗਲਿਆਂ ਨੂੰ ਬਾਦਸ਼ਾਹੀਆਂ ਬਖਸ਼ ਦੇਂਦੇ ਹਨ। ਗੁਰੂ ਜੀ ਨੇ ਨੇਤਰ ਉਤਾਂਹ ਕੀਤੇ ਤੇ ਬਚਨ ਕੀਤਾ, "ਪ੍ਰਧਾਨੋ ! ਬੜੇ ਛਣਕਣੇ ਤੇ ਬੜੀਆਂ ਬਾਜੀਆਂ।" ਸਮਾਂ ਪਾ ਕੇ ਕਰਤਾਰ ਕੌਰ ਦੇ ਘਰ ੧੧ ਬੱਚੇ ਹੋਏ। ਇਸੇ ਕਾਰਨ ਕਰਤਾਰ ਕੌਰ ਸਦਾ ਸਤਿਗੁਰੂ ਹਰੀ ਸਿੰਘ ਤੇ ਉਨ੍ਹਾਂ ਦੇ ਪਿਛੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਵਿਚ ਸਦਾ ਖਿਆਲ ਰਖਦੀ।

ਕਰਤਾਰ ਕੌਰ ਦੀਆਂ ਅੱਖਾਂ ਸਾਹਮਣੇ ਇਕ ਹੋਰ ਘਟਨਾ ਵਾਪਰੀ। ਗੁਲਾਬ ਸਿੰਘ ਦੇ ਪਿਤਾ ਵਧਾਵਾ ਸਿੰਘ ਨੂੰ ਵਡਾ ਰੋਗ ਹੋ ਗਿਆ। ਉਸ ਨੇ ਬਥੇਰਾ ਦਵਾ ਦਾਰੂ ਕੀਤਾ, ਪਰ ਕਿਤੋਂ ਖੈਰ ਨ ਪਇਆ। ਅੰਤ ਹਾਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ ਤੇ ਸਾਰੀ ਵਿਥਿਆ ਸੁਣਾਈ। ਸਤਿਗੁਰੂ ਜੀ ਸਿੱਖ ਦੀ ਜੋਦੜੀ ਸੁਣ ਮਿਹਰਾਂ ਵਿਚ ਆ ਗਏ ਤੇ ਰਾਮਸਰ ਵਿਚ ਇਸ਼ਨਾਨ ਕਰਨ ਦਾ ਹੁਕਮ ਕੀਤਾ। ਵਧਾਵਾ

ਸਿੰਘ ਨੇ ਜਾ ਰਾਮਸਰ ਵਿੱਚ ਤਾਰੀਆਂ ਲਾਈਆਂ । ਟੁਬੀ ਲਾਣ ਦੀ ਦੇਰ ਸੀ, ਕੁੰਦਨ ਵਰਗੀ ਦੇਹੀ ਨਿਕਲ ਆਈ। ਘਰ ਮੁੜਿਆ। ਜਿਹੜੇ ਬੇਮੁਖ ਊਲ-ਜਲੂਲ ਗਲਾਂ ਕਰਦੇ ਸਨ, ਉਹ ਮੂੰਹ ਜੋੜ ਜੋੜ ਕਹਿਣ, ਇਨ੍ਹਾਂ ਦਾ ਗੁਰੂ ਬੜਾ ਡਾਢਾ ਏ। ਇਹ ਵਡਾ ਰੋਗ ਜਾਂਦਾ ਨਹੀਂ ਲੱਭਾ।

ਕਕੜੀ ਇਕ ਬੀਬੀ ਦੇਵੋ ਰਹਿੰਦੀ ਸੀ। ਉਹ ਵੀ ਸੇਵਾ ਦੀ ਮੂਰਤੀ ਸੀ। ਉਸ ਨੂੰ ਟੀ.ਬੀ. ਚੰਬੜ ਗਿਆ। ਉਸ ਕੋਲ ਪੰਜ ਸੌ ਰੁਪਿਅ· ਪਿਆ ਸੀ। ਉਹ ਮਾਇਆ ਲੈ ਕਰਤਾਰ ਕੌਰ ਕੋਲ ਗਈ ਤੇ ਆਖਿਆ, "ਚਾਚੀ ! ਇਹ ਮੇਰੀ ਇਮਾਨਤ ਆਪਣੇ ਕੋਲ ਰਖ। ਮੈਂ ਵੇਲੇ ਕੁਵੇਲੇ ਲੈ ਲਿਆ ਕਰਾਂਗੀ। ਜੇ ਚੜ੍ਹ ਗਈ ਤਾਂ ਗੁਰੂ ਕੇ ਲੰਗਰੇ ਪਾ ਦਈਂ।" ਕਰਤਾਰ ਕੌਰ ਨੇ ਕਈ ਬਹਾਨੇ ਕੀਤੇ ਪਰ ਦੇਵੋ ਅਰਜ਼ ਕਰਦੀ ਗਈ ਤੇ ਆਖਿਆ ਮਨ ਪਾਪੀ ਦਾ ਕੋਈ ਵਸਾਹ ਨਹੀਂ, ਪਤਾ ਨਹੀਂ ਕਿਸ ਵੇਲੇ ਥਿੜਕ ਜਾਵੇ। ਫਿਰ ਮੈਂ ਬੇਮੁਖ ਹੋਵਾਂ। ਧਨ ਦੌਲਤ ਤਾਂ ਸਭ ਇਥੇ ਰਹਿ ਜਾਣੇ ਹਨ, ਦਰਗਾਹ ਵਿਚ ਮੂੰਹ ਕਾਲਾ ਨਾ ਕਰਾਵਾਂ।" ਪਰ ਦੇਵੋ ਦੇ ਬਾਰ ਬਾਰ ਕਹਿਣ ਤੇ 500/- ਰੁਪਏ ਫੜ ਲਏ ਤੇ ਪੈਸੇ ਫੜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕੀਤੀ, ਗਰੀਬ ਨਿਵਾਜ਼, ਸੱਪਣੀ ਦੇ ਡੰਗ ਤੋਂ ਬਚਾਵੀਂ, ਤੇਰੀ ਦਰਗਾਹ ਵਿਚ ਸੁਰਖਰੂ ਹੋ ਕੇ ਜਾਵਾਂ।"

ਦੇਵੋ 1964 ਵਿਚ ਚੜ੍ਹ ਗਈ ਤੇ ਉਸ ਵੇਲੇ ਮਾਇਆ ਕਰਤਾਰ ਕੌਰ ਕੋਲ ਨਹੀਂ ਸੀ। ਉਹ ਇਕ ਸਨਬੰਧੀ ਨੇ ਵਿਹਾਰ ਵਿੱਚ ਵਰਤ ਲਏ ਹੋਏ ਸਨ। ਹੁਣ ਕਰਤਾਰ ਕੌਰ ਨੂੰ ਫ਼ਿਕਰ ਲਗਾ ਕਿ ਜਿੰਨੀ ਛੇਤੀ ਹੋਵੇ, ਮਾਇਆ ਗੁਰੂ ਘਰ ਪਹੁੰਚਾਵਾਂ, ਪਰ ਮਾਇਆ ਹੱਥ ਨਾ ਲਗੀ। ਇਸ ਦਾ ਮਨ ਗੋਤੇ ਖਾਵੇ ਕਿ ਮੈਂ ਵੀ ਇਸੇ ਤਰ੍ਹਾਂ ਭਾਰ ਹੇਠਾਂ ਚੜ੍ਹ ਨ ਜਾਵਾਂ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਰਗਾਹ ਵਿਚ ਖੜਾ ਹੋਣਾ ਪਵੇ। ਸਮਾਂ ਲੰਘਦਾ ਗਿਆ। ਚੌਂਠ ਲੰਘ ਗਿਆ, ਪੈਂਠ ਚੜ੍ਹ ਪਿਆ। ਇਹ ਵੀ ਗੁਜ਼ਰ ਗਿਆ। ਚਲਦਾ ਚਲਦਾ ਸੱਤਰ ਆ ਗਿਆ। ਨਾ ਪੈਸੇ ਮਿਲੇ, ਨਾ ਮੁੜੇ। ਤੌਖਲਾ ਖਾਈ ਜਾਵੇ। ਦਸ ਸਾਲ ਬੀਤ ਗਏ। ਜੇ ਕਦੇ ਮਾਈ ਨੂੰ ਬੁਖਾਰ ਚੜ੍ਹੇ ਜਾ ਸਰੀਰ ਢਿੱਲਾ ਹੋਵੇ ਤੇ ਅਰਜ਼ ਕਰੇ, "ਹੇ ਗਰੀਬ ਨਿਵਾਜ਼ ! ਭਾਵੇਂ ਜੀਉਣ ਦੀ ਖ਼ਾਹਿਸ਼ ਨਹੀਂ, ਹਡ ਗੋਡੇ ਵੀ ਕੰਮ ਨਹੀਂ ਦੇਂਦੇ ਪਰ ਮੇਰੇ ਸਵਾਸ ਤਦ ਹੀ ਕੱਢੀਂ, ਜਦ ਤੇਰਾ ਕਰਜ਼ਾ ਉਤਾਰ ਦੇਵਾਂ।" ਦਸ ਸਾਲ ਬਾਅਦ ਮਾਈ ਨੂੰ ਰੁਪਏ ਮੁੜੇ ਤੇ ਉਸੇ ਵੇਲੇ ਲੈ ਗਈ ਜੀਵਨ ਨਗਰ ਕੋਠੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਜਾ ਰਖੇ। ਬੇਅੰਤ ਪਾਤਸ਼ਾਹ, "ਮਾਈ ਇਹ ਮਾਇਆ ਕੈਸੀ ਏ ?" ਮਾਈ ਨੇ ਸਾਰੀ ਹਕੀਕਤ ਖੋਲ੍ਹ ਸੁਣਾਈ ਤੇ ਦੇਰੀ ਦੀ ਮਾਫ਼ੀ ਮੰਗੀ। ਨਾਲ ਹੀ ਥਿੜਕਦੀ ਆਵਾਜ਼ ਵਿਚ ਕਹਿਆ, "ਬਖਸ਼ ਲਿਓ ! ਘਰ ਦਾ ਘਰ ਮੋੜ ਰਹੀ ਹਾਂ। ਹੋਰ ਬਿਆਜ ਨਹੀਂ ਦੇ ਸਕਦੀ।" ਸਤਿਗੁਰਾਂ ਦਲਾਸਾ ਦੇਂਦਿਆਂ ਕਹਿਆ, "ਮਾਈ, ਤੇਰੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਬੜੀਆਂ ਖੁਸ਼ੀਆਂ ਹਨ, ਤੂੰ ਚਿੰਤਾ ਨਾ ਕਰ।" ਨਮਸਕਾਰ ਕਰ ਘਰ ਮੁੜੀ।

ਜਦ ਮਾਈ ਦਾ ਅੰਤ ਸਮਾਂ ਆਇਆ ਤਾਂ ਆਪਣੇ ਪੁਤਰ ਸਾਹਿਬ ਸਿੰਘ, ਅਮਰਾਉ ਸਿੰਘ ਤੇ ਬਾਕੀ ਪਰਵਾਰ ਨੂੰ ਸਦ ਕੇ ਕਹਿਆ, "ਤੁਹਾਡੇ ਪਿਤਾ ਜੀ ਨੇ ਅੰਤਲੇ ਸਵਾਸਾਂ ਤੇ ਕਹਿਆ ਸੀ ਕਿ ਪੁੱਤਰੋ ! ਸਤਿਗੁਰੂ ਪ੍ਰਤਾਪ ਸਿੰਘ ਦਾ ਘਰ ਬਹੁਤ ਵੱਡਾ ਏ, ਇਸ ਨਾਲੋਂ ਦੂਰ ਨ ਹੋਇਓ ! ਤੁਹਾਨੂੰ ਕਦੇ ਘਾਟ ਨਹੀਂ ਹੁੰਦੀ, ਮੇਰੇ ਵੀ ਇਹ ਸ਼ਬਦ ਭੁਲਿਉ ਨ, ਚੇਤੇ ਰਖਿਓ। ਮੇਰੇ ਦੁੱਧ ਨੂੰ ਲਾਜ ਨਾ ਲਾਇਉ।"

ਸਾਹਿਬ ਸਿੰਘ
ਸ੍ਰੀ ਜੀਵਨ ਨਗਰ

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ।
ਸੋਲਹ ਦੀਏ ਸੀਗਾਰ ਕਿ ਅੰਜਨੁ ਪਾਜਿਆ।
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ।
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ।

(ਗੁਰੂ ਅਰਜਨ ਦੇਵ)

# ਮਾਤਾ ਠਾਕੁਰੀ

ਅੰਧੇ ਇਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥ (ਮ: ੨)

ਪ੍ਰੇਮ ਦੀਆਂ ਮੰਜ਼ਿਲਾਂ ਗਿਣੀਆਂ ਨਹੀਂ ਜਾਂਦੀਆਂ । ਇਹ ਉੱਚੀ ਤੋਂ ਉੱਚੀ ਤੇ ਪਰੇ ਤੋਂ ਪਰੇ ਹਨ । ਸਤਿਗੁਰ ਮਿਹਰ ਕਰੇ ਤਾਂ ਆਏ ਸਾਧ ਦੀ ਸੇਵਾ ਹੋ ਸਕਦੀ ਹੈ ਪਰ ਵਧੇਰੇ ਕਿਰਪਾ ਉਥੇ ਹੈ, ਜਿਥੇ ਹੋਵੇ ਵੀ ਗਿਣਿਆ ਮਿਥਿਆ, ਪਰ ਫਿਰ ਵੀ ਆਏ ਅਤਿਥੀ ਤੇ ਮੱਥੇ ਵੱਟ ਨ ਪਵੇ ।

ਉਨ੍ਹਾਂ ਉਚੀਆਂ ਉਡਾਰੀਆਂ ਦਾ ਅਨੰਦ ਲੈਣ ਵਾਲੇ ਸੰਤ ਦੂਲਾ ਸਿੰਘ ਤੇ ਉਨ੍ਹਾਂ ਦੇ ਘਰੋਂ ਮਾਤਾ ਠਾਕੁਰੀ ਸੀ । ਇਹ ਥੱਦੋ ਮੱਲ੍ਹੀ ਜ਼ਿਲਾ ਸਿਆਲਕੋਟ ਵਿੱਚ ਵਸਦੇ ਸਨ । ਇਥੇ ਕਰਿਆਨੇ ਦੀ ਦੁਕਾਨ ਸੀ । ਜੀਵਨ ਨਿਰਬਾਹ ਵਾਸਤੇ ਦੂਲਾ ਸਿੰਘ ਦਿਨ ਵੇਲੇ ਦੁਕਾਨ ਤੇ ਬਹਿੰਦੇ ਤੇ ਸਵੇਰ ਸ਼ਾਮ ਸੇਵਾ ਕਰਦੇ । ਵੈਸੇ ਵੀ ਘਰ ਵਿਚ ਸਾਧ ਸੰਤ ਦੇ ਆਸਣ ਖੁਲ੍ਹਦੇ ।

ਇਨ੍ਹਾਂ ਨੂੰ ਸਤਿਗੁਰਾਂ ਇਕ ਹੋਰ ਸੇਵਾ ਸੌਂਪ ਦਿਤੀ । ਦੁਕਾਨ ਤੋਂ ਵਿਹਲੇ ਹੁੰਦੇ ਤਾਂ ਸ਼ਹਿਰ ਵਿਚ ਜਲ ਛਕਾਣ ਲਗ ਪੈਂਦੇ । ਰਾਤੀਂ ਨੌਂ ਵਜੇ ਦੇ ਕਰੀਬ ਰੇਲ ਆਉਂਦੀ ਸੀ । ਇਹ ਨੌਂ ਵਜੇ ਧਰਮਸ਼ਾਲਾ ਜਾਂਦੇ, ਜੇ ਕੋਈ ਮੁਸਾਫ਼ਰ ਆਇਆ ਹੋਵੇ ਤਾਂ ਉਸ ਵਾਸਤੇ ਜਲ ਪ੍ਰਸ਼ਾਦ ਤੇ ਬਸਤਰ ਲੀੜੇ ਦਾ ਪ੍ਰਬੰਧ ਕਰਦੇ ।

ਮਾਤਾ ਠਾਕੁਰੀ ਵੀ ਦੇਵੀ ਸੀ, ਮਾਤਾ ਨਿਕਲਣ ਕਾਰਣ ਅੱਖਾਂ ਦੀ ਜੋਤ ਜਾਂਦੀ ਰਹੀ, ਪਰ ਅੰਦਰਲੇ ਨੇਤਰ ਖੁਲ੍ਹ ਗਏ । ਨਵੀਂ ਦੁਨੀਆਂ ਦਿਸ ਪਈ । ਇਹ ਗੰਡਾ ਮਲ ਦੀ ਪੁੱਤਰੀ ਬਿਨਾ ਨੇਤਰ ਇਸ ਲੋਕ ਦੇ ਸਾਧੂ ਸੰਤ ਵਾਸਤੇ ਆਟਾ ਪੀਂਹਦੇ, ਪ੍ਰਸ਼ਾਦੇ ਪਕਾਂਦੇ, ਭਾਂਡੇ ਮਾਂਜ ਖੁਸ਼ੀਆਂ ਲੈਂਦੇ ਅਤੇ ਇਸ ਦੇ ਨਾਲ ਹੀ, ਅਲੋਕਿਕ ਸੰਸਾਰ ਦੀ ਸੈਰ ਕਰਦੇ । ਜਿਸ ਦਿਨ ਕਿਸੇ ਸਾਧੂ ਦੇ ਚਰਨ ਨਾ ਪੈਣ ਤਾਂ ਸਾਰਾ ਦਿਨ ਉਦਾਸ ਰਹਿੰਦੇ। ਇਨ੍ਹਾਂ ਦੇ ਘਰ ਦੋ ਲੜਕੇ ਸਾਹਬ ਸਿੰਘ ਤੇ ਲਾਭ ਸਿੰਘ ਤੇ ਦੋ ਬੀਬੀਆਂ ਪਿਆਰ ਕੌਰ ਤੇ ਹਰਬੰਸ ਕੌਰ ਦਾ ਜਨਮ ਹੋਇਆ ਪਰ ਇਨ੍ਹਾਂ ਦਾ ਪਰਵਾਰ ਨਾਮਧਾਰੀ ਪੰਥ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਪਾਰ ਕਿਰਪਾ ਸੀ । ਗਰੀਬ ਨਵਾਜ਼ ਜੀ ਆਉਂਦੇ ਜਾਂਦੇ ਇਨ੍ਹਾਂ ਦਾ ਗ੍ਰਿਹ ਪਵਿੱਤਰ ਕਰਦੇ ਤੇ ਖੁਸ਼ੀਆਂ ਬਖਸ਼ਦੇ । ਦੇਸ਼ ਦੇ ਵੰਡਾਰੇ ਪਿਛੋਂ ਇਹ ਪਹਿਲਾਂ ਸ੍ਰੀ ਭੈਣੀ ਸਾਹਿਬ ਤੇ ਫਿਰ ਮੰਡੀ ਚਲੇ ਗਏ ਪਰ ਸੇਵਾ ਦਾ ਚਾਉ ਨਾਲ ਰਹਿਆ ।

ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਪ੍ਰਯੋਗ ਅਰੰਭਿਆ ਤਾਂ ਮਾਤਾ ਨੇ ਕਹਿਆ ਕਿ ਮੈਂ ਕਿਉਂ ਵਾਂਜਿਆ ਰਹਾਂ। ਉਹ ਇਕ ਇਕ ਤੁੱਕ ਲੈਂਦੀ ਤੇ ਯਾਦ ਕਰਦੀ। ਮੁੜ ਉਸ ਦਾ ਸਵਾ ਸੌ ਵਾਰੀ ਪਾਠ ਕਰਦੀ। ਫਿਰ ਦੂਸਰੀ ਤੁੱਕ ਪੁੱਛ ਲੈਂਦੀ, ਉਸ ਦਾ ਵੀ ਪਾਠ ਕਰਦੀ। ਇਸ ਤਰੀਕੇ ਨਾਲ ਮਾਤਾ ਨੇ ਸਵਾ ਸੌ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਕੀਤੇ। ਇਨ੍ਹਾਂ ਪਾਠਾਂ ਦੇ ਸਦਕੇ ਹੀ ਸਤਿਗੁਰਾਂ ਦੀਆਂ ਖੁਸ਼ੀਆਂ ਦਾ ਪਾਤਰ ਬਣੀ।

ਇਹ ਮਾਤਾ ਸੱਤਰ ਸਾਲ ਭੋਗ ਕੇ ਇਸ ਅਸਾਰ ਸੰਸਾਰ ਦੀ ਯਾਤਰਾ ਪੂਰੀ ਕੀਤੀ, ਪਰ ਸਤਿਗੁਰਾਂ ਦੇ ਦਰਸ਼ਨ ਨਮਿਤ ਪਾਠਾਂ ਦੇ ਯਗ ਵਿਚ ਹਿੱਸਾ ਪਾ ਕੇ ਅਮਰ ਹੋ ਗਈ।

---ਸਾਹਬ ਸਿੰਘ ਮੰਡੀ

੩ ਜੂਨ ੧੯੮੨

ੴ ਸਾ ਗੁਣਵੰਤੀ ਸਾ ਵਡਭਾਗਨ, ਪੁਤਰਵੰਤ ਸੀਲ ਵੰਡ ਸੁਹਾਗਣ
ਰੂਪਵੰਤ ਸਾ ਸੁਘੜ ਬਿਚਖਣ ਸੋ ਧੰਨ ਕੰਤ ਪਿਆਰੀ ਜੀਉ।
ਮਹਿਮਾ ਤਿਸ ਕੀ ਕਹੀ ਨ ਜਾਇ
ਜੋ ਪਿਰਮੇਲ ਰੰਗ ਨਾਲੇ
ਥਿਰ ਸੁਹਾਗ ਵਰ ਅਗਮ ਅਗੋਚਰ
ਜਨ ਨਾਨਕ ਪ੍ਰੇਮ ਸੁਧਾਰੀ ਜੀਉ।

(ਮਾਝ ਮਹਲਾ ੩)

# ਮਾਤਾ ਲਛਮੀ

ਮਾਤਾ ਲਛਮੀ ਨੂੰ ਮਾਤਾ ਜੀਵਨ ਕੌਰ ਦਾ ਪੱਖ ਮਿਲਿਆ ਹੋਇਆ ਸੀ। ਨਿਰੀ ਸੇਵਾ ਦੀ ਪੁਤਲੀ। ਸਾਧ ਸੰਗਤ ਇਨ੍ਹਾਂ ਦੇ ਘਰ ਆਸਣ ਖੁਲ੍ਹੇ ਰਹਿੰਦੇ। ਛਾਉਣੀਆਂ ਪਈਆਂ ਰਹਿੰਦੀਆਂ, ਮਾਤਾ ਸਦਾ ਚੜ੍ਹਦੀ ਕਲਾ ਵਿਚ। ਕਪੜਿਆਂ ਵਿਚ ਫੁਲਿਆ ਨਹੀਂ ਸਮਾਉਣਾ। ਮਾਤਾ ਲਛਮੀ ਦਾ ਜਨਮ ਸ਼ੋਰ ਕੋਟ ਜ਼ਿਲਾ ਸਿਆਲਕੋਟ 1946 ਬਿਕ੍ਰਮੀ ਵਿਚ ਹੋਇਆ ਤੇ ਜਦ ਇਹ ਵਰ ਯੋਗ ਹੋਈ ਤਾਂ ਇਨ੍ਹਾਂ ਦਾ ਅਨੰਦ ਦੂਲੇ ਸਰਦਾਰ ਤੇਜਾ ਸਿੰਘ ਸਪੁੱਤਰ ਸ: ਗੰਡਾ ਸਿੰਘ ਨਾਲ ਹੋਇਆ। ਆਮ ਪ੍ਰਸਿੱਧ ਹੈ, 'ਜੋੜੀਆਂ ਜਗ ਥੋੜੀਆਂ, ਨਰੜ ਬਥੇਰੇ' ਪਰ ਇਹ ਦੰਪਤੀ ਇਕ ਜੋਤ ਦੋ ਮੂਰਤੀਆਂ ਵਾਲਾ ਹਿਸਾਬ ਸੀ। ਦੋਨੋਂ ਸਾਧ ਸੰਗਤ ਦੇ ਚਰਨਾਂ ਦੇ ਅਭਿਲਾਸ਼ੀ। ਸਦਾ ਸ਼ਬਦ ਕੀਰਤਨ ਦੇ ਰਸੀਏ, ਸਦਾ ਸਾਧ ਸੰਗਤ ਦੀ ਸੇਵਾ ਦੇ ਚਾਹਵਾਨ। ਸ: ਤੇਜਾ ਸਿੰਘ ਨਾਮਧਾਰੀ ਪੰਥ ਦਾ ਹੀਰਾ ਸੀ ਤੇ ਲਛਮੀ ਸੁੱਚਾ ਮੋਤੀ ਜਿਹੜੇ ਇਕ ਦੂਜੇ ਦੀ ਸ਼ੋਭਾ ਨੂੰ ਚਮਕਾਂਦੇ ਸਨ।

ਸ: ਤੇਜਾ ਸਿੰਘ ਪਹਿਲਾਂ ਫੌਜ ਵਿਚ ਨੌਕਰੀ ਕੀਤੀ ਮੁੜ ਕਸਟਮ ਆਫਿਸ ਵਿਚ ਵਡੇ ਅਫਸਰ ਬਣ ਗਏ। ਇਨ੍ਹਾਂ ਦਾ ਹੈਡ ਕੁਆਰਟਰ ਬੰਬਈ ਵਿਚ ਸੀ, ਪਰ ਸਰਦਾਰ ਅੰਦਰ ਅਫਸਰਾਂ ਵਾਲੀ ਬੋ ਨਹੀਂ ਸੀ। ਨਹੀਂ ਤਾਂ ਅਫਸਰੀ ਕੀ ਤੇ ਸਾਧ ਸੰਗਤ ਨਾਲ ਮੇਲ ਕਾਹਦਾ ? ਦੋਵੇਂ ਚੀਜ਼ਾਂ ਇਕੱਠੀਆਂ ਨਹੀਂ ਰਹਿ ਸਕਦੀਆਂ। ਬੰਬਈ ਸਮੁੰਦਰ ਦੇ ਕੰਢੇ ਤੇ ਹੋਣ ਕਾਰਨ ਦੇਸਾਂ ਬਦੇਸਾਂ ਨੂੰ ਜਾਣ ਵਾਲੇ ਨਾਮਧਾਰੀਆਂ ਵਾਸਤੇ ਵਡਾ ਆਰਾਮ ਘਰ ਸੀ। ਵੈਸੇ ਤਾਂ ਸਰਦਾਰ ਦੇ ਘਰ ਹਿੰਦੂ, ਮੁਸਲਮਾਨ, ਸਿਖ ਦਾ ਆਮ ਆਉਣਾ ਜਾਣਾ ਸੀ, ਪਰ ਨਾਮਧਾਰੀਆਂ ਵਾਸਤੇ ਤਾਂ ਆਪਣਾ ਘਰ ਸੀ ਕਿਉਂਕਿ ਮਾਤਾ ਲਛਮੀ ਹਮੇਸ਼ ਖਿੜੇ ਮਥੇ ਅਥਿਤੀਆਂ ਨੂੰ ਜੀਅ ਆਇਆਂ ਆਖਦੀ। ਸਰਦਾਰ ਤੇਜਾ ਸਿੰਘ ਜ਼ਿੰਦਾ ਦਿਲ ਸਰਦਾਰ ਸੀ, ਜਦ ਬਾਹਰੋਂ ਕਿਸੇ ਨਾਮਧਾਰੀਏ ਨੂੰ ਬੰਗਲੇ ਦੇ ਬੂਹੇ ਵੜਦਿਆਂ ਹੀ ਵੇਖਣਾ ਉੱਚੀ ਆਵਾਜ਼ ਨਾਲ ਕਹਿਣਾ, ਲਛਮੀਏ ! ਲਛਮੀਏ ! ਸੰਤ ਆਏ ਨੇ। ਪਾਣੀ ਗਰਮ ਕਰ, ਚਰਨ ਧੁਆ, ਪ੍ਰਸ਼ਾਦਾ ਛਕਾ, ਘਿਉ ਵਲੋਂ ਹੱਥ ਨਾ ਖਿੱਚੀ।' ਮਾਂ ਲਛਮੀ ਵੀ ਕਿਸੇ ਨੇਕ ਕੁਖ ਦੀ ਜਾਈ ਸੀ, ਸੁਣਦਿਆਂ ਸਾਰ ਖਿੜ ਪੈਣਾ ਜਿਵੇਂ ਸੂਰਜ ਦੀਆਂ ਕਿਰਨਾਂ ਪੈਣ ਨਾਲ ਕਲੀਆਂ ਖਿੜਖਿੜਾ ਹੱਸ ਪੈਂਦੀਆਂ ਹਨ। ਦੁੱਧ, ਚਾਟਾ ਜੋ ਤਿਆਰ ਹੋਵੇ ਲਿਆ ਹਾਜ਼ਰ ਕਰਨਾ। ਪ੍ਰਸ਼ਾਦੇ ਸਮੇਂ ਦਾਲੇ ਭਾਜੇ ਵਿਚ ਤਰਦਾ ਤਰਦਾ ਘਿਉ।

ਸਰਦਾਰ ਦਾ ਦਿਲ ਕੋਮਲ, ਪਵਿੱਤਰ, ਪਾਰਦਰਸ਼ੀ ਸ਼ੀਸ਼ਾ ਸੀ। ਈਸਾਈ ਮੁਸਾਈ

ਵੀ ਪਿਆਰ ਕਰਦੇ । ਪਾਰਸੀ, ਸਿੰਧੀ ਵੀ ਬਲਹਾਰ ਨੇ, ਸਰਦਾਰ ਕੀਰਤਨ ਦਾ ਵੀ ਆਸ਼ਿਕ ਸੀ । ਨਾਮਧਾਰੀਆਂ ਦੀ ਧਰਮਸਾਲਾ ਹੋਵੇ ਜਾਂ ਸਿੰਘ ਸਭੀਆਂ ਦਾ ਗੁਰਦੁਆਰਾ, ਜਾਂ ਸਨਾ-ਤਨੀਆਂ ਦਾ ਮੰਦਰ, ਕੋਟ ਪਤਲੂਣ ਦੀ ਪ੍ਰਵਾਹ ਨਹੀਂ, ਕੀਰਤਨ ਕਰਦਿਆਂ ਮਸਤੀ ਵਿਚ ਸਭ ਕੁਝ ਭੁਲ ਜਾਣਾ ਤੇ ਨਿਰਤ ਕਰਨੀ ਅਰੰਭ ਦੇਣਾ । ਲਛਮੀ ਵੀ ਪਤੀ ਦੇਵ ਦੀਆਂ ਖੁਸ਼ੀਆਂ ਵਿਚ ਸ਼ਾਮਲ ਹੁੰਦੀ ।

ਤੇਜਾ ਸਿੰਘ ਖਾਲਸਾ ਕਾਲਿਜ ਵਿਚ ਪੜ੍ਹਾਈ ਕੀਤੀ ਸੀ, ਪਰ ਕੂਕਿਆਂ ਘਰ ਜਨਮ ਲੈਣ ਦਾ ਸਦਕਾ ਉਸ ਤੇ ਅੰਗਰੇਜ਼ੀ ਵਿਦਿਆ ਦਾ ਪ੍ਰਭਾਵ ਨ ਪਿਆ, ਪਰ ਫੌਜ ਵਿਚ ਰਹਿਣ ਕਾਰਨ ਦਾੜ੍ਹੀ ਬੰਨ੍ਹ ਲਦੀ ਤੇ ਕੋਟ ਪਤਲੂਣ ਪਾਣ ਲਗ ਪਿਆ । ਲਛਮੀ ਘਰ ਦੀ ਰਾਣੀ ਸੀ, ਉਹ ਸਦਾ ਗੁਰੂ ਘਰ ਨਾਲ ਜੁੜੇ ਰਹਿਣ ਤੇ ਸਤਿਗੁਰਾਂ ਦੇ ਬਚਨਾਂ ਤੇ ਚਲਣ ਦੀ ਪ੍ਰੇਰਨਾ ਦੇਂਦੀ ਸੀ । ਉਨ੍ਹਾਂ ਦੇ ਘਰ ਇੱਕ ਲੜਕੇ ਨੇ ਜਨਮ ਲਿਆ । ਅਤਿ ਸੁਨੱਖਾ, ਮੋਟੇ ਨੇਤਰ, ਮੋਕਲੇ ਹੱਡ, ਚੌੜਾ ਮੱਥਾ । ਹਰ ਪਹਿਲੂ ਤੋਂ ਪੂਰਨ । ਪਰ ਵਾਹ ਹੋਣੀਏ ! ਤੈਨੂੰ ਕੀ ਆਖਿਆ ਜਾਵੇ ? ਤੂੰ ਸਦਾ ਧਰਮੀਆਂ ਨੂੰ ਪ੍ਰੀਖਿਆ ਵਿਚ ਪਾਈ ਰਖੇਂ । ਜਦ ਇਹ ਬੱਚਾ ੧੫-੧੬ ਦਾ ਹੋਇਆ ਤਾਂ ਹੋਣੀ ਨੇ ਝਪਟਾ ਮਾਰ ਅਤਿ ਸੁੰਦਰ ਫੁੱਲ ਨੂੰ ਤੋੜ ਸੁਟਿਆ । ਬੁਲਬੁਲਾਂ ਚੀਕ ਉਠੀਆਂ । ਆਂਢ ਗੁਆਂਢ ਦੀਆਂ ਅੱਖਾਂ ਤਰ ਹੋ ਗਈਆਂ । ਪਰ ਮਾਂ ਲਛਮੀ ਦੀਆਂ ਅੱਖਾਂ ਵਿਚ ਅੱਥਰੂ ਨ ਉਤਰੇ । ਉਸ ਢਾਹ ਨ ਮਾਰੀ, ਵੈਣ ਨ ਪਾਏ, ਕੀਰਨੇ ਨ ਕੀਤੇ, ਸਗੋਂ ਅਡੋਲ ਬੈਠੀ ਭਜਨ ਕਰਦੀ ਰਹੀ । ਤੇਜਾ ਸਿੰਘ ਵੀ ਜ਼ਰਾ ਨਹੀਂ ਡੋਲਿਆ, ਹੌਕਾ ਨਹੀਂ ਭਰਿਆ । ਦੋਸਤ ਮਿੱਤਰ ਅਫਸੋਸ ਕਰਨ ਆਏ, ਪਰ ਇਸ ਦੰਪਤੀ ਦਾ ਧੀਰਜ ਵੇਖ ਹੈਰਾਨ ਹੋ ਖਲੋਤੇ । ਕਿਸੇ ਦੇ ਚਿਹਰੇ ਤੇ ਮਲਾਲ ਨਹੀਂ ਸੀ, ਸਗੋਂ ਜਿਸ ਨੇ ਅਫਸੋਸ ਦਾ ਪ੍ਰਗਟਾਵਾ ਕੀਤਾ, ਉਸ ਨੂੰ ਕੇਵਲ ਇਤਨਾ ਕਹਿਆ 'ਸਤਿਗੁਰ ਦੀ ਦਾਤ ਸੀ, ਉਹ ਲੈ ਗਿਆ ।'

ਬੱਚੇ ਦਾ ਨੜੋਆ ਉਠਿਆ । ਸਰਦਾਰ ਆਪ ਗਲ ਵਿਚ ਢੋਲਕੀ ਪਾ ਲਈ ਤੇ ਸ਼ਬਦ ਪੜ੍ਹਨ ਲੱਗਾ । ਬੰਬਈ ਦੇ ਜੌਹਰੀ ਸਰਦਾਰ ਦੇ ਦੋਸਤ ਵੱਡੇ ਵੱਡੇ ਉਲਮਾ, ਪੰਡਿਤ ਤੇ ਅੰਗਰੇਜ਼ ਅਫਸਰਾਂ ਮੂੰਹ ਵਿਚ ਉਂਗਲਾਂ ਪਾ ਲਈਆਂ ਤੇ ਕਹਿ ਰਹੇ ਸਨ ਇਹ ਕਿਸ ਦੇਸ ਦੇ ਵਾਸੀ ਹਨ । ਨੌਜਵਾਨ ਲੜਕਾ ਚੜ੍ਹ ਗਿਆ ਹੈ, ਪਰ ਮਾਪਿਆਂ ਦੇ ਚਿਹਰਿਆਂ ਤੇ ਰੰਚ ਮਾਤਰ ਵੀ ਉਦਾਸੀ ਨਹੀਂ । ਅੰਤਮ ਭੋਗ ਸਮੇਂ ਰਾਗੀਆਂ ਮਾਰੂ ਰਾਗ ਦਾ ਸ਼ਬਦ ਪੜ੍ਹਿਆ ਤਾਂ ਝਟ ਟੋਕ ਦਿਤਾ ਤੇ ਕਹਿਆ, ਮੰਗਲਾ ਚਰਨ ਦੇ ਸ਼ਬਦ ਪੜ੍ਹੋ । ਜਿਸ ਦੀ ਇਮਾਨਤ ਸੀ, ਉਹ ਲੈ ਗਿਆ । ਰੋਣ ਧੋਣ ਦਾ ਕੀ ਲਾਭ । ਸੁੱਤੇ ਕਲੇਜਾ ਘੁਟ ਕੇ ਬਹਿ ਗਏ ਤੇ ਕੇਵਲ ਇਤਨਾ ਕਹਿਆ 'ਇਹ ਲੋਕ ਇਸ ਦੇਸ ਦੇ ਰਹਿਣ ਵਾਲੇ ਨਹੀਂ, ਅਰਸ਼ਾਂ ਤੋਂ ਉਤਰੇ ਹਨ ।'

ਇਸ ਤੋਂ ਪਿਛੋਂ ਕੋਈ ਬੱਚਾ ਨ ਹੋਇਆ । ਸਾਕਾਂ ਸਨਬੰਧੀਆਂ ਦੂਜੇ ਵਿਆਹ ਵਾਸਤੇ ਸਲਾਹ ਦਿਤੀ । ਸਰਦਾਰ ਨੂੰ ਉਨ੍ਹਾਂ ਨਾਲ ਸਹਿਮਤ ਹੋਣਾ ਪਿਆ । ਜਦ ਮਾਤਾ ਲਛਮੀ ਨੂੰ

ਇਹ ਸੋ ਕੰਨੀ ਪਈ ਤਾਂ ਉਹ ਦੇਵ ਪੁਰੀ ਦੇ ਵਾਸੀਆਂ ਨਿਆਈਂ ਪੂਰਾ ਹੁੰਗਾਰਾ ਭਰਿਆ। ਹਾਲਾਂ ਕਿ ਕੋਈ ਇਸਤਰੀ ਜੀਉਂਦੇ ਜੀਅ ਸੌਂਕਣ ਨੂੰ ਨਹੀਂ ਸਹਾਰਦੀ। ਲਛਮੀ ਖੁਸ਼ੀ ਖੁਸ਼ੀ ਸਹਿਮਤੀ ਦਿਤੀ ਤੇ ਬੀਬੀ ਬਸੰਤ ਕੌਰ ਘਰ ਆਈ। ਬਸੰਤ ਕੌਰ ਘਰ ਦੋ ਲੜਕੀਆਂ ਦਾ ਜਨਮ ਹੋਇਆ ਪਰ ਮਾਂ ਲਛਮੀ ਬਸੰਤ ਕੌਰ ਵਾਸਤੇ ਵੀ ਮਾਂ ਸੀ ਤੇ ਉਸ ਦੇ ਬਚਿਆਂ ਵਾਸਤੇ ਵੀ। ਲਛਮੀ ਨੇ ਗ੍ਰਿਹਸਤ ਨਾਲ ਕੋਈ ਸਨਬੰਧ ਨਾ ਰਖਿਆ ਕੇਵਲ ਸੇਵਾ ਨਾਲ ਗਰਜ਼। ਸਰਦਾਰ ਬੰਬਈ, ਜੈਕਬਾਦ ਤੇ ਸਰਸੇ, ਪਰ ਲਛਮੀ ਇਕ ਟਕ ਸੇਵਾ ਦੀ ਪੁਤਲੀ, ਰਸਨਾ ਚਲੇ, ਹੱਥ ਵੀ ਚਲਣ, ਪੈਰ ਵੀ ਚਲਣ, ਪਰ ਮਨ ਅਡੋਲ, ਸ਼ਾਂਤ ਖਿੜਿਆ ਖਿੜਿਆ।

ਸਰਸੇ ਵਿਚ ਪ੍ਰਾਹੁਣਿਆਂ ਦਾ ਜ਼ੋਰ ਵਧ ਗਿਆ, ਕਿਉਂਕਿ ਦੇਸ਼ ਦੇ ਵੰਡਾਰੇ ਸਦਕਾ ਉਖੜੇ ਸੱਜਣਾਂ ਨੂੰ ਵਸਾਉਣਾ ਇਕ ਮਹਾਨ ਕੰਮ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਰਿਫਿਊਜੀ ਸਿੱਖਾਂ ਨੂੰ ਵਸਾਉਣ ਵਿਚ, ਜ਼ਮੀਨਾਂ ਦੀ ਅਲਾਟਮੈਂਟ ਕਰਾਉਣ ਵਿਚ ਸ: ਤੇਜਾ ਸਿੰਘ ਨੂੰ ਆਦੇਸ਼ ਸੀ। ਸੋ ਇਹਨੀ ਦਿਨੀਂ ਗਰਜ਼ਮੰਦਾਂ ਨਾਲ ਵਿਹੜਾ ਭਰਿਆ ਭਰਿਆ। ਪਰ ਵਾਹ ਲਛਮੀਏ। ਤੇਰੀ ਰਸਨਾ ਤੇ ਕਦੇ ਸ਼ਿਕਵਾ ਨਹੀਂ ਆਇਆ ਕਿ ਇਹ ਸਿੰਘ ਆਪਣੇ ਕੰਮਾਂ ਵਾਸਤੇ ਆਉਂਦੇ ਹਨ ਤੇ ਪ੍ਰਸ਼ਾਦੇ ਵੀ ਛਕਦੇ ਹਨ ਤੇ ਮੰਜੇ ਬਿਸਤਰੇ ਵੀ ਮੰਗਦੇ ਹਨ। ਤੂੰ ਠੀਕ ਲਛਮੀ ਸੈਂ। ਜਿਸ ਤੇ ਖੀਰ ਸਾਗਰ ਵਿਚ ਵਿਸ਼ਨੂੰ ਭਗਵਾਨ ਦੇ ਚਰਨ ਝਸਣ ਵਾਲੀ ਲਕਸ਼ਮੀ ਦੀ ਕਿਰਪਾ ਦ੍ਰਿਸ਼ਟੀ ਸੀ। ਨਹੀਂ ਤਾਂ ਜੇ ਘਰ ਦੀ ਮਲਕਾ ਦੀ ਨੀਯਤ ਠੀਕ ਨ ਹੋਵੇ ਤਾਂ ਘਰ ਵਿਚ ਇੱਟ ਖੜਕਾ ਖੜਕਦਾ ਰਹਿੰਦਾ ਏ। ਪਰ ਮਾਂ ਲਛਮੀ ਵਧੀਆ ਮਤੇਰੀਆਂ ਵਾਂਗੂੰ ਨਿਭਾਈ।

ਇਸ ਘਰ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਤੇ ਮਹਾਰਾਜ ਬੀਰ ਸਿੰਘ ਦੇ ਚਰਨ ਪੈਂਦੇ ਰਹਿੰਦੇ। ਲਛਮੀ ਉਹਨਾਂ ਪਾਸੋਂ ਖੁਸ਼ੀਆਂ ਝੋਲੀਆਂ ਭਰ ਭਰ ਲੈਂਦੀ ਤੇ ਉਹਨਾਂ ਨੂੰ ਵੰਡਦੀ। ਸਰਦਾਰ ਜਦ ਕਦੇ ਮੌਜ ਵਿਚ ਆ ਕੇ ਪੜ੍ਹਦੇ :—

ਖਬਰਦਾਰ ਨਾਮ ਇਸ਼ਕ ਦਾ ਲੈ ਨ ਬਹੀਂ ਵੇ।
ਜੇ ਆਸ਼ਿਕ ਵੀ ਏਂ ਤਾਂ ਮੂੰਹੋਂ ਕਹਿ ਨ ਬਹੀਂ ਵੇ।

ਤਾਂ ਮਾਤਾ ਲਛਮੀ ਵੀ ਧੰਨ ਸਤਿਗੁਰੂ ਰਾਮ ਸਿੰਘ ਕਹਿੰਦਿਆਂ ਝੂਮ ਉਠਦੇ। ਮਾਤਾ ਲਛਮੀ ਸੇਵਾ ਕਰਦੀ ਖੁਸ਼ੀਆਂ ਵਿਚ ਵਸਦੀ, ਖੁਸ਼ੀਆਂ ਵੰਡਦੀ ੧੯੬੪ ਵਿਚ ਸੱਚਖੰਡ ਜਾ ਬਿਰਾਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਤੇ ਜਾ ਸੀਸ ਰਖਿਆ।

ਹਰਭਜਨ ਕੌਰ (ਬਾਬਾ)

ੴ ਧਨ ਪਿਰ ਇਹ ਨਾ ਆਖੀਐ ਬਹਿਨ ਇਕੱਠੇ ਹੋਇ।
ਏਕ ਜੋਤਿ ਦੋਇ ਮੂਰਤੀ, ਧਨ ਪਿਰ ਕਹੀਐ ਸੋਇ।

# ਲੀਲਾ ਵੰਤੀ ਸਰਦਾਰਨੀ

ਲੀਲਾ
ਮਾਤਾ ਜੀਵਨ ਕੌਰ ਦੀ ਬੱਚੀ
ਤੇਰੇ ਅੰਦਰ ਸੀਤਾ ਦਾ ਸਤਿ
ਸੀਤਾ ਮਾਤਾ ਵਾਲਾ ਅਥਾਹ ਪਿਆਰ
ਮੀਰਾਂ ਬਾਈ ਦੀ ਪ੍ਰਭੂ ਭਗਤੀ
ਤੂੰ ਜੀਵਨ ਦਾ ਭੇਤ ਪਾਇਆ ।
ਸਾਈਂ ਦੀਏ ਲੜਿਕੀਏ
ਤੂੰ ਸੈਂ ਕੋਮਲਤਾ ਦੀ ਦੇਵੀ
ਨਿਰਮਲਤਾ ਦੀ ਮੂਰਤੀ
ਪਵਿਤ੍ਰਤਾ ਦੀ ਗੰਗਾ
ਮਿਠਾਸ ਦੀ ਸਿਖਰ
ਬਿਧ ਮਾਤਾ ਨੇ ਤੈਨੂੰ
ਸੁੰਦਰਤਾ, ਸੁਚੱਜਤਾ, ਸੁਚਮਤਾ
ਐਸ਼ਵਰਜ ਬੁਧੀ ਬਲ
ਖੁਲ ਦਿਲੀ ਨਾਲ ਬਖਸ਼ਿਆ ।
ਮਗਰ ਤੇਰੀ ਨਿਰਮਾਨਤਾ ਦੀ ਓੜਨੀ
ਲੁਕਾਈ ਰਖਿਆ ਸਭ ਕੁਝ
ਕਿਸੇ ਨੁਕਰੇ ।
ਅੰਤਲੇ ਸਵਾਸਾਂ ਤੀਕ ।
ਕਲਜੁਗੀ ਪੌਣ ਤੈਥੋਂ ਕੋਹਾਂ ਦੂਰ
ਭਾਗਾਂ ਨਾਲ ਮਿਲ ਗਿਆ, ਪੂਰਾ ਸਤਿਗੁਰੂ
ਜਿਸ ਨੇ
ਕਟੇ ਪਾਪ ਅਸੰਖ ਦੇ ਨਾਵੈ ਏਕ ਕਣੀ ।
ਕੁਝ ਭੇਦ ਜਣਾ ਦਿਤੇ ਮਿਹਰ ਦੀ ਨਜ਼ਰ ਨਾਲ
ਬਣਾ ਦਿਤਾ ਤੈਨੂੰ ਪਾਰਸ, ਡਲੀ

ਚੰਦਨ ਰੁਖੜਾ
ਸੀਤਾ, ਸ਼ਕੁੰਤਲਾ, ਲਕਛਮੀ, ਮੋਤੀਆ
ਬਣ ਗਈਆਂ ਬਾਰਾਂ ਵੰਨੀ ਦਾ ਸੋਨਾ
ਤੇਰੀ ਇਕੋ ਪ੍ਰੇਮ ਛੋਹ ਨਾਲ
ਚੰਦਨ ਦੀਏ ਕੋਮਲ ਬਰੂਟੀਏ,
ਮਹਿਕ ਖਲਾਰ ਦਿਤੀ ਤੂੰ
ਆਲੇ ਦੁਆਲੇ
ਗੁਲਾਲ ਛਿੜਕ ਦਿਤਾ, ਬੰਜਰਾਂ ਤੇ ਵੈਰਾਨ 'ਚ,
ਪਥਰੀਲੀਆਂ ਚਿਟਾਨਾਂ ਤੇ
ਤੂੰ ਸੈਂ ਦਾਨੀ ਮਸਤਾਨੀ
ਅਠੇ ਪਹਿਰ ਰੱਬੀ ਬਾਣੀ ਦਾ ਆਲਾਪ
ਫਿਰਦਿਆਂ ਟੁਰਦਿਆਂ ਉਠਦਿਆਂ ਬਹਿੰਦਿਆਂ
ਜਾਗਦਿਆਂ ਸਉਂਦਿਆਂ, ਗੂੰਜ ਨਿਕਲੀ,
ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾਂ
ਮੇਰੇ ਸਾਹਿਬ ਗੁਣੀ ਨਿਧਾਨਾ
ਭਜਨ ਬੰਦਗੀ ਤੇਰਾ ਆਹਾਰ
ਪਾਠ ਕੀਰਤਨ ਤੇਰਾ ਸ਼ੁਗਲ
ਭਾਗਾਂ ਨਾਲ ਤੈਨੂੰ ਮਿਲ ਗਿਆ ਜੀਵਨ ਸਾਥੀ
ਨਿਸ਼ ਕਪਟ ਆਤਮਾ ਮ੍ਰਿਗੇਸ਼
ਸਰੂ ਕਦ ਸੁਨੱਖਾ ਸੁਡੋਲ
ਪੁਤ ਰਾਏ ਬਹਾਦਰ ਦਾ
ਮਗਰ ਪੂਰਾ ਸਾਧੂ,
ਹਿਰਦਾ ਸਵੱਛ ਨਿਰਮਲ ਤੇ ਉਦਾਰ
ਬੋ ਨ ਜਿਸ ਵਿਚ ਅਮੀਰੀ ਦੀ
ਹੈਂਕੜ ਨਾ ਬੰਗਲੇ ਤੇ ਹਵੇਲੀਆਂ ਦੀ
ਫਿਟਨਾਂ ਮੋਟਰਾਂ, ਗੁਰੂ ਪ੍ਰਤਾਪ ਦੇ ਚਰਨੀ
ਦੰਪਤੀ ਜੋੜਾ
ਏਕ ਜੋਤ ਦੋ ਮੂਰਤੀਆਂ
ਖਾਣ ਹੰਢਾਣ ਦਾ ਸ਼ੌਕ ਨਹੀਂ
ਕੇਵਲ ਇਕੋ ਇਛਾ ਸੇਵਾ ਦੀ।
ਗਊ ਗਰੀਬ ਦੀ ਸੇਵਾ

ਹਿੰਦੂ, ਮੁਸਲਿਮ, ਈਸਾਈ, ਮੂਸਾਈ,
ਕਾਲੇ ਗੋਰੇ 'ਚੋਂ,
ਸਤਿਗੁਰੂ ਪ੍ਰਤਾਪ ਸਿੰਘ ਦੀ ਜੋਤ
ਇਸ਼ਕ ਪਲੇ ਪੈ ਗਿਆ ਕੀਰਤਨ ਦਾ
ਧੀਂਗੜ ਧੀਂਗੜ ਧੈਂ
ਧੀਂਗੜ ਧੀਂਗੜ ਧੈਂ ।
ਸਾ ਰੇ ਗਾ ਮਾ ਪਾ
ਧਾ, ਨੀ, ਸਾ
"ਗੁਣ ਗਾਵਾਂ ਦਿਨ ਰਾਤ
ਨਾਨਕ ਚਾਉ ਇਹ"
ਗੜੂੰਜਦੀ ਰਹੇ ਕੋਠੀ ਹਰਦਮ ।
ਤਪਦੀਆਂ ਰੂਹਾਂ ਨੂੰ ਠਾਰਨ ਹਿਤ
ਸੜਦੀਆਂ ਆਤਮਾਵਾਂ ਦੀ ਸ਼ਾਂਤੀ ਵਾਸਤੇ
ਗਾਹ ਮਾਰਿਆ ਆਲਾ ਦੁਆਲਾ
ਪੈਸੇ ਖੀਸਿਓਂ
ਵਾਜਾ ਜੋੜੀ ਮੋਢੇ ਤੇ
ਢਾਣੀ, ਢਾਣੀ, ਗਰਾਂ, ਗਰਾਂ, ਸ਼ਹਿਰ, ਸ਼ਹਿਰ,
ਬਾਬੇ ਨਾਨਕ ਵਾਂਗੂ
ਅਪਣਿਆਂ ਘਰੀ
ਬਗਾਨਿਆਂ ਦੇ ਵਿਹੜੇ
ਮਨੁਖਤਾ ਦਾ ਸੁਨੇਹਾ ਸੁਣਾਇਆ
ਧਨੀ, ਪੋਠੋਹਾਰ, ਮਾਝਾ ਮਾਲਵਾ
ਦੂਲੇ ਦੀ ਬਾਰ, ਮੈਨ ਦੁਆਬ
ਜਮਨਾ ਤੋਂ ਪਾਰ ਪੂਰਬੀਆਂ ਦੀ ਧਰਤੀ
ਅਟਕੋਂ ਪਾਰ ਰਾਖਸ਼ਾਂ ਦੀ ਧਰਤੀ ।
ਬਿੰਦਰਾਬਨ ਦੀਆਂ ਕੁੰਜ ਗਲੀਆਂ
ਹੋਰ ਜੰਗਲ ਬੇਲੇ
ਕੈਲਾਸ਼ ਟੀਸੀਆਂ
ਨਦੀ ਨਾਲੇ ਝੀਲਾਂ ਸਾਗਰ
ਬਾਬੇ ਨਾਨਕ ਦੀ ਬਾਣੀ ਨਾਲ
ਮਸਤਾਨਾ ਬਣਾ ਦਿਤਾ

ਬਨ ਤ੍ਰਿਣ ਪਰਬਤਾਂ ਨੂੰ
ਜਿਵੇਂ ਮੌਲਾਣਿਆਂ ਦੀ ਧਰਤੀ ਨੂੰ
ਸੁੰਨ ਮੁਨ ਕੀਤਾ ਬਾਬੇ ਪ੍ਰੇਮ ਬਾਸ਼ ਨਾਲ
ਸ਼ੇਰ ਬਘੇਲੇ ਮਸਤ ਹੋ ਨਚੇ
ਸੱਪ ਠੂੰਹੇਂ ਬਿਛੂ ਹੋ ਗਏ
ਵਿਸ਼ ਰਹਿਤ
ਭੂਤ ਪ੍ਰੇਤ ਡੈਣਾਂ ਚੁੜੇਲਾਂ
ਹੋ ਗਏ ਮੁਕਤੀ ਦੇ ਦੇਸ਼ ਰਵਾਂ
ਸੁਣ ਕੇ ਕੀਰਤਨ ਲੀਲਾ ਦਾ
ਵਾਹ ਦੇਵੀਏ ।
ਤੇਰਾ ਜਨਮ ਸਫਲ
ਤੇਰੀ ਯਾਤਰਾ ਸਫਲ
ਤੂੰ ਗੁਰੂ ਜਸ ਦਾ
ਆਲਾਪ ਕਰਦੀ ਰਹੀਓਂ
ਆਲਾਪ ਕਰਦੀ ਰਹੀਓਂ
ਤੇ ਆਲਾਪ ਕਰਦੀ
ਗੁਰੂ ਪ੍ਰਤਾਪ ਦੀ ਚਰਨੀ ਪੁਜੀ
ਛੱਡ ਕੇ ਅਪਨੀ
ਤੇ ਆਤਮਾਂ ਦੀ ਮਿਠੀ ਯਾਦ
ਰਾਮ ਰਤਨ ਸਿੰਘ ਤੇ ਉਸ ਦੇ
ਛੋਟੇ ਜਿਹੇ ਬਗੀਚੇ 'ਚ ।

**ਅਗੇ ਸਰਦਾਰਨੀ ਦੀ ਸ੍ਵੈ-ਜੀਵਨੀ ਪੜ੍ਹੋ**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

3.5-D ਸ੍ਰੀ ਪ੍ਰਤਾਪ ਬਾਗ
ਜੀ. ਟੀ. ਰੋਡ, ਦਿੱਲੀ

ਸ੍ਰੀ ਸਰਬ ਉਪਮਾ ਕੇ ਯੋਗ ਤਾਰਨਹਾਰ ਸ੍ਰੀ 108 ਸਤਿਗੁਰੂ ਜੀ ਦੇ ਸਾਜੇ ਸਵਾਰੇ ਪਿਆਰੇ ਸੰਤ ਵੀਰ ਗੁਰਭਜਨ ਸਿੰਘ ਜੀ ਦੋਵੇਂ ਹੱਥ ਜੋੜ ਸਤਿ ਸ੍ਰੀ ਅਕਾਲ ਤੇ ਨਿਮਸਕਾਰ ਪ੍ਰਵਾਨ ਹੋਵੇ ਜੀ ।

ਆਪ ਜੀ ਦਾ 18 ਅਪ੍ਰੈਲ 1969 ਨੂੰ ਲਿਖਿਆ ਹੋਇਆ ਪਾਤਸ਼ਾਹਾਂ ਦਾ ਹੁਕਮਨਾਮਾ

ਪੂਜਾ। ਬਹੁਤ ਬਖਸ਼ਿਸ਼ ਹੋਈ ਜੋ ਆਪਣੀ ਯਾਦ ਵਿਚ ਰਖਿਆ ਨੇ। ਔਹੜਦਾ ਤਾਂ ਕੁਛ ਨਹੀਂ ਪਰ ਹੁਕਮ ਮੰਨ ਕੇ ਜੋ ਕੁਛ ਮੇਰੀ ਤੁਛ ਬੁਧੀ ਵਿਚ ਆਂਦਾ ਹੈ ਭੇਟਾ ਹੈ :—

"ਜੋ ਹਮਰੀ ਬਿਧ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਨਉ ਆਪੇ॥
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰੁ ਸਤਿਗੁਰ ਸੰਗ ਕੀਰੇ ਹਮ ਥਾਪੇ॥"

(1) ਜਨਮ—ਰਾਵਲਪਿੰਡੀ (ਪਾਕਿਸਤਾਨ) 13 ਜਨਵਰੀ 1904

(2) ਪਿਤਾ ਜੀ—ਭਗਤ ਸਾਂਈਂ ਦਾਸ ਐਡਵੋਕੇਟ। ਦਾਦਾ ਜੀ—ਭਗਤ ਰਾਮ ਚੰਦ, ਪੜਦਾਦਾ ਜੀ—ਸਾਂਈਂ ਸਾਹਿਬ ਭਗਤ ਜਵਾਹਰ ਮਲ ਜੀ। ਯਾਰਵੇਂ ਸਤਿਗੁਰੂ ਬਾਲਕ ਜੀ ਦੇ ਅਨਿਨ ਪ੍ਰੇਮੀ।

(3) ਭਜਨ ਪੁਛਿਆ ਮੁਕਤਸਰ ਹੋਲੇ ਤੇ ਸੰਤ ਮਿਲਖਾ ਸਿੰਘ ਜੀ ਮਸਤਾਨਾ ਪਾਸੋਂ ਸੰਨ 1921 ਮਾਰਚ ਦੇ ਸ਼ੁਰੂ ਵਿਚ।

ਮੇਰਾ ਜਨਮ ਰਾਵਲਪਿੰਡੀ ਸ਼ਹਿਰ ਦੇ ਇਕ ਘੁਗ ਵਸਦੇ ਮਹੱਲੇ ਸੈਦਪੁਰੀ ਦਰਵਾਜ਼ੇ ਵਿਚ ਭਗਤ ਸਾਂਈਂ ਦਾਸ ਜੀ ਐਡਵੋਕੇਟ ਤਥਾ ਮਾਤਾ ਦਯਾ ਵੰਤੀ ਜੀ ਦੇ ਘਰ ਸੰਨ 1904 ਫਰਵਰੀ 13 ਨੂੰ ਹੋਇਆ।

ਮੇਰੇ ਪੂਜਯ ਪਿਤਾ ਜੀ ਸ੍ਰੀ ਸਾਂਈਂ ਸਾਹਿਬ ਜਵਾਹਰ ਮਲ ਜੀ ਦੇ ਤੀਸਰੇ ਸਪੁੱਤਰ ਭਗਤ ਰਾਮ ਚੰਦ ਜੀ ਦੇ ਇਕਲੌਤੇ ਬੇਟੇ ਸਨ।

ਸ੍ਰੀ ਸਾਂਈਂ ਸਾਹਿਬ ਜਵਾਹਰ ਮਲ ਜੀ ਯਾਰ੍ਹਵੇਂ ਗੁਰੂ ਪਾਤਸ਼ਾਹ ਸ੍ਰੀ ਸਤਿਗੁਰੂ ਬਾਲਿਕ ਸਿੰਘ ਜੀ ਦੇ ਵਕਤ ਹੋਏ ਸਨ। ਸਾਡੇ ਘਰ ਵਿਚ ਹਰ ਵੇਲੇ ਸਤਿਗੁਰਾਂ ਦੀ ਚਰਚਾ ਹੁੰਦੀ ਰਹਿੰਦੀ ਸੀ। ਮੇਰੀ ਦਾਦੀ ਸ੍ਰੀ ਮਤੀ ਲਛਮੀ ਜੀ ਪਾਸੋਂ ਸੁਣਿਆ ਹੈ ਕਿ ਸਤਿਗੁਰੂ ਬਾਲਕ ਸਿੰਘ ਜੀ ਸ੍ਰੀ ਸਾਂਈਂ ਸਾਹਿਬ ਜੀ ਦਾ ਬੜਾ ਆਦਰ ਕਰਦੇ ਸਨ।

ਸ੍ਰੀ ਸਤਿਗੁਰ ਬਾਲਕ ਸਿੰਘ ਜੀ ਸਾਂਈਂ ਸਾਹਿਬ ਜੀ ਦਾ ਬਹੁਤ ਆਦਰ, ਮਾਣ ਤੇ ਪਿਆਰ ਕਰਦੇ ਸਨ। ਮੇਰੇ ਪੜਦਾਦਾ ਜੀ ਪਹਿਲੇ ਹਜ਼ਰੋ ਸਾਹਿਬ ਦੁਕਾਨ ਕਰਦੇ ਸਨ। ਪਰ ਜਦ ਬਹੁਤ ਮਾਣ ਹੋਣ ਲਗ ਪਿਆ ਤਾਂ ਰਾਵਲਪਿੰਡੀ ਆ ਗਏ ਤੇ ਆਪਣੇ ਪਰਿਵਾਰ ਨੂੰ ਹੁਕਮ ਕੀਤਾ ਕਿ ਤੁਸਾਂ ਦਸਾਂ ਨਵਾਂ ਦੀ ਕਿਰਤ ਕਰਕੇ ਖਾਣਾ ਹੈ। ਪੂਜਾ ਦਾ ਧਾਨ ਨਹੀਂ ਖਾਣਾ।

ਰਾਵਲਪਿੰਡੀ ਆ ਕੇ ਸ੍ਰੀ ਸਾਂਈਂ ਸਾਹਿਬ ਜੀ ਨੇ ਤੀਸਰੇ ਲੜਕੇ ਭਾਈ ਰਾਮ ਚੰਦ ਮੇਰੇ ਦਾਦਾ ਜੀ ਦੀ ਸ਼ਾਦੀ ਰਚੀ ਤਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਆਪਣੇ ਕੁਛ ਜਗਿਯਾਸੂਆਂ (ਸਿੱਖਾਂ) ਨੂੰ ਨਾਲ ਲੈ ਕੇ ਵਿਆਹ ਤੇ ਆਏ ਤੇ ਕਾਫੀ ਦਿਨ ਰਾਵਲਪਿੰਡੀ ਰਹੇ। ਮੇਰੀ ਦਾਦੀ ਸ੍ਰੀ ਲਛਮੀ ਦੇਵੀ ਜੀ ਕਹਿੰਦੇ ਸਨ ਕਿ "ਜਦ ਮੈਂ ਡੋਲੀ ਤੋਂ ਉਤਰੀ ਤਾਂ ਮੈਨੂੰ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਪਾਸ ਲੈ ਗਏ। ਸਤਿਗੁਰਾਂ ਨੇ ਪੁਛਿਆ,"ਦਾਨੋ ਕੀ ਲੈਣਾ ਈ ?" ਤਾਂ ਬੇ-ਪੁਰਬੋ ਜੀ 'ਪੁਰਬੋ ਜੀ' ਇਕ ਵਿਧਵਾ ਲੜਕੀ ਸ੍ਰੀ ਸਾਂਈਂ ਸਾਹਿਬ ਜੀ ਪਾਸ ਆਈ। ਦੁਖੀ ਤਕ ਕੇ ਸਾਈਂ ਸਾਹਿਬ ਜੀ ਦਾ ਹਿਰਦਾ ਬਹੁਤ ਦ੍ਰਵੀਭੂਤ ਹੋਇਆ ਤੇ ਲੜਕੀ

ਨੂੰ ਇਸ਼ਨਾਨ ਕਰਾ ਕੇ ਲਾਲ ਬਸਤਰ ਪਵਾ ਦਿਤੇ, ਭਜਨ ਦਿਤਾ ਤੇ ਪੀੜੀ ਮੰਗਵਾ ਕੇ ਉਤੇ ਬਿਠਾਇਆ ਕਿ ਅੱਜ ਤੋਂ ਸਭ ਬੀਬੀਆਂ ਨੂੰ ਭਜਨ ਦਿਤਾ ਕਰ। ਜਦ ਪਾਤਸ਼ਾਹਾਂ ਦੇ ਪਾਸ ਬੇ-ਪੁਰਬੋ ਜੀ ਜਾਂਦੇ ਸਨ ਤਾਂ ਸਤਿਗੁਰੂ ਬਾਲਕ ਸਿੰਘ ਜੀ ਬੇ-ਪੁਰਬੋ ਜੀ ਨੂੰ ਪੀਹੜੀ ਮੰਗਵਾ ਕੇ ਦੇਂਦੇ ਸਨ ਤੇ ਬਹੁਤ ਮਾਣ ਪਿਆਰ ਕਰਦੇ ਸਨ। ਉਸ ਸਮੇਂ ਦੇ ਸਾਰੇ ਛੋਟੇ ਬੱਚਿਆਂ ਤੇ ਭਗਤ ਪਰਿਵਾਰ ਦੀਆਂ ਬੀਬੀਆਂ ਨੇ ਗੁਰਮੰਤ੍ਰ ਸ੍ਰੀ ਪੁਰਬੋ ਜੀ ਪਾਸੋਂ ਪ੍ਰਾਪਤ ਕੀਤਾ ਸੀ") ਨੇ ਕਿਹਾ, "ਤੂੰ ਗੋਲਕ ਮੰਗ ਲੈ" ਤਾਂ ਮੇਰੀ ਦਾਦੀ ਜੀ ਨੇ ਘੁੰਡ ਵਿਚੋਂ ਹੀ ਹੱਥ ਜੋੜ ਅਰਜ਼ ਕੀਤੀ ਕਿ "ਮੈਨੂੰ ਗੋਲਕ ਬਖਸ਼ੋ" ਤਾਂ ਪਾਤਸ਼ਾਹ ਨੇ ਅਪਣੀ ਜੇਬ ਵਿਚੋਂ ਦੋ ਰੁਪਏ ਕੱਢ ਕੇ ਮੇਰੀ ਦਾਦੀ ਜੀ ਨੂੰ ਦਿਤੇ, ਤਾਂ ਝਟ ਹੀ ਬੇ ਪੁਰਬੋ ਜੀ ਨੇ ਆਪਣੇ ਕੁੜਤੇ ਨਾਲੋਂ ਜੇਹਬਾ (ਜਿਸ ਦੇ ਦਰਸ਼ਨ ਮੈਂ ਵੀ ਕੀਤੇ ਹਨ) ਪਾੜ ਕੇ ਦੇ ਦਿਤਾ ਕਿ "ਰੁਪਏ ਰਖ ਲੈ।" ਮੇਰੇ ਪੇਕੇ ਪਰਿਵਾਰ ਵਿਚ ਉਨ੍ਹਾਂ ਰੁਪਿਆਂ ਦਾ ਬਹੁਤ ਮਾਣ ਸੀ। ਹੁਣ ਤੀਕ ਦੀਵਾਲੀ ਰਾਤ ਨੂੰ ਉਨ੍ਹਾਂ ਰੁਪਿਆਂ ਦਾ ਦਰਸ਼ਨ ਕਰਾਂਦੇ ਹਨ।

ਮੇਰੀ ਦਾਦੀ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਬਾਰ ਦੇ ਦਰਸ਼ਨ ਕੀਤੇ ਤੇ ਉਹਨਾਂ ਨੂੰ ਉਸ ਵਕਤ ਨੂੰ ਯਾਦ ਕਰਕੇ ਅਮਲ ਜਿਹਾ ਆ ਜਾਂਦਾ ਸੀ ਤੇ ਮੈਨੂੰ ਪੁਛਦੇ ਸਨ ਕਿ "ਤੂੰ ਕੂਕੀ ਬਣੀ ਹੈਂ। ਕੀ ਉਹਨਾਂ ਰਾਗੀਆਂ ਦੇ ਬੱਚਿਆਂ ਨੂੰ ਜਾਣਦੀ ਏਂ ਜੋ ਯਾਰ੍ਹਵੇਂ ਪਾਤਸ਼ਾਹ ਦੀ ਹਾਜ਼ਰੀ ਭਰਦੇ ਤੇ ਗਾਂਦੇ ਸਨ :

ਅਠੇ ਵੇਲੇ ਤੇਰਾ ਹੁੰਦਾ ਰਹਿੰਦਾ ਜਾਪ ਬਾਬਾ ਜੀ।
ਡਾਢੇ ਸਖਤ ਸਮੇਂ ਵਿਚ ਤੇਰਾ ਪ੍ਰਤਾਪ ਬਾਬਾ ਜੀ।
ਹਜ਼ਰੋ ਸ਼ਹਿਰ ਗਰਾਮ ਤੇਰਾ।
ਗੁਰੂ ਬਾਲਕ ਸਿੰਘ ਹੈ ਨਾਮ ਤੇਰਾ।
ਗੁਲਾਮੀ ਦਾਈਆਂ ਕਰਨਾ ਵਾਂ।
ਮੈਂ ਨੌਕਰ ਤੇਰੇ ਘਰ ਦਾ ਵਾਂ।
ਮੈਂ ਚੋਜ ਤੇਰੇ ਤੋਂ ਡਰਨਾ ਵਾਂ।
ਬਾਬਾ ਪੂਰਨ ਸੰਤ ਜੀ।
ਸੇਵੀ ਜੀਆ ਜੰਤ ਜੀ।
ਤੂੰ ਹੈਂ ਸਭ ਦਾ ਕੰਤ ਜੀ।
ਮੈਂ ਹਾਂ ਗੁਲਾਮ ਤੇਰਾ।
ਮੈਂ ਜਪਦਾ ਸਦਾ ਨਾਮ ਤੇਰਾ।..................

ਇਨ੍ਹਾਂ ਤੁਕਾਂ ਨੂੰ ਉਹ (ਮੇਰੇ ਦਾਦੀ ਜੀ) ਇਤਨੇ ਪਿਆਰ ਨਾਲ ਪੜ੍ਹਦੇ ਸਨ ਕਿ ਝੂਮਣ ਲਗ ਜਾਂਦੇ ਸਨ ਪਿਆਰ ਵਿਚ।

ਅਕਾਲ ਪੁਰਖ ਸ੍ਰੀ 108 ਸਤਿਗੁਰੂ ਰਾਮ ਸਿੰਘ ਜੀ ਜਦ ਹਜ਼ਰੋ ਸਾਹਿਬ ਗਏ ਤਾਂ ਸਤਿਗੁਰੂ ਬਾਲਕ ਸਿੰਘ ਜੀ ਨੇ ਕਿਹਾ, ਕਿ "ਤੁਸੀਂ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਸ੍ਰੀ

ਸਾਈਂ ਸਾਹਿਬ ਜੀ ਪਾਸੋਂ ਰਾਵਲਪਿੰਡੀ ਹੋ ਕੇ ਜਾਣਾ। ਸੋ ਤਿੰਨ ਵਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਸਾਂਈਂ ਸਾਹਿਬ ਜੀ ਦੇ ਘਰ ਆਏ।

ਸ੍ਰੀ ਸਾਂਈਂ ਸਾਹਿਬ ਜੀ ਦੇ ਪ੍ਰਲੋਕ ਗਮਨ ਸਮੇਂ ਬਹੁਤ ਸਾਧ ਸੰਗਤ (ਜਗਯਾਸੂ) ਆਏ ਤੇ ਭਗਤ ਪਰਿਵਾਰ ਤੇ ਹੋਰ ਸਾਰੇ ਹੀ ਫੁਲ ਤਾਰਨ ਲਈ ਹਰਿਦੁਆਰ (ਗੰਗਾ ਜੀ) ਗਏ ਤੇ ਰਸਤੇ ਵਿਚ ਸ੍ਰੀ ਭੈਣੀ ਸਾਹਿਬ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸ ਠਹਿਰੇ। ਮੇਰੀ ਦਾਦੀ ਜੀ ਕਹਿੰਦੇ ਸਨ "ਕਿ ਮਾਤਾ ਜਸਾਂ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ) ਨੇ ਸੋਨੇ ਦੇ ਕੜੇ ਤੇ ਚੂੜਾ ਪਾਇਆ ਹੋਇਆ ਸੀ। ਬੜੀ ਸਾਧ ਸੰਗਤ ਦੀ ਸੇਵਾ ਕਰਦੇ ਸਨ।" ਮੈਨੂੰ ਦਾਦੀ ਕਹਿਣ ਲਗੀ "ਤੂੰ ਕਿਉਂ ਗਹਿਣੇ ਲਾਹੇ ਜਦ ਮਹਾਰਾਜ ਦੇ ਘਰ ਵਾਲੀ ਗਹਿਣੇ ਪਾਉਂਦੀ ਸੀ"। ਮੈਂ ਕਿਹਾ—ਉਨ੍ਹਾਂ ਦੇ ਪਾਸ ਮਹਾਰਾਜ ਜੀ ਸਨ ਤੇ ਸਾਨੂੰ ਤਾਂ ਚੀਨੀ ਵਾਲੇ ਪਾਤਸ਼ਾਹ ਦਾ ਵਿਛੋੜਾ ਡਾਢਾ ਪੈ ਗਿਆ ਹੈ ਤੇ ਸਾਡੇ ਸ਼ਹਿਨਸ਼ਾਹ ਸਤਿਗੁਰੂ ਹਰ ਵੇਲੇ ਵਿਛੋੜੇ ਵਿਚ ਵੈਰਾਗੀ ਰਹਿੰਦੇ ਹਨ। ਸਾਨੂੰ ਗਹਿਣਿਆਂ ਨਾਲ ਕੀ ?" ਉਸ ਜਲੂਸ ਨੂੰ ਪਾਤਸ਼ਾਹ ਜੀ ਵੱਡੀ ਸੜਕ ਤੀਕ ਨਾਲ ਛੋੜਨ ਗਏ।

ਮੇਰੇ ਦਾਦੀ ਜੀ ਸ੍ਰੀ ਭੈਣੀ ਸਾਹਿਬ ਦੀਆਂ ਬਹੁਤ ਕਥਾ ਦਸਦੇ ਸਨ ਕਿ ਨਾਮਧਾਰੀ ਚੰਡੀ ਦੀ ਵਾਰ ਦਾ ਪਾਠ ਕਰਦੇ ਕਰਦੇ ਉੱਡ ਕੇ ਖੂਹ ਦੇ ਦੂਸਰੇ ਪਾਸੇ ਚਲੇ ਜਾਂਦੇ ਸਨ। ਮਸਤਾ ਦਾ ਅਮਲ ਛਾਇਆ ਰਹਿੰਦਾ ਸੀ ਇਤਆਦਿ।

ਪਰ ਇਹ ਸਾਰੀਆਂ ਗੱਲਾਂ ਮੇਰੇ ਜਨਮ ਤੋਂ ਪਹਿਲਾਂ ਦੀਆਂ ਹਨ। ਸਿੰਘ ਸਭਾ ਲਹਿਰ ਜ਼ੋਰਾਂ ਤੇ ਸੀ ਤੇ ਚੀਫ ਖਾਲਸਾ ਦੀਵਾਨ ਨੇ ਸ਼ਹਿਰ ਸ਼ਹਿਰ ਸਕੂਲ ਖੋਹਲੇ ਸਨ ਤੇ ਉਹੀ ਰੰਗ ਮੇਰੇ ਤੇ ਵੀ ਸੀ। ਨਾ ਹੀ ਸਤਿਗੁਰੂ ਦਾ ਤੇ ਨਾ ਹੀ ਗੁਰੂ ਘਰ ਦੇ ਘਰ ਦੀ ਵਡਿਆਈ ਗੁਰਮੰਤ੍ਰ ਵਗੈਰਾ ਦਾ ਪਤਾ ਸੀ, ਭਾਵੇਂ ਸਾਡੀ ਦਾਦੀ ਤੇ ਮੇਰੇ ਮਾਤਾ ਜੀ ਦੋ ਦੋ ਘੰਟੇ ਬੈਠ ਕੇ ਭਜਨ ਕਰਦੀਆਂ ਸਨ। ਘਰ ਵਿਚ ਇਕ ਪ੍ਰੇਮਣ ਹਜ਼ਰੋ ਸਾਹਿਬ ਦੀ ਕੋਕਲਾਂ ਨਾਮ ਕਰਕੇ ਰਹਿੰਦੀ ਸੀ ਤੇ ਉਸ ਮਖੌਲ ਕਰਨੇ ਕਿ ਤੁਸਾਂ ਦਾ ਗੁਰਮੰਤ੍ਰ ਮੈਂ ਜਾਣਦੀ ਹਾਂ, ਉਨ੍ਹਾਂ ਨੇ ਉੱਤਰ ਦੇਣਾ, "ਤੁਸੀਂ ਸਾਂਈਂ ਸਾਹਿਬ ਦੀ ਬੱਚੀ ਹੋ, ਭਾਵੇਂ ਤੁਸਾਂ ਕੀ ਪਤਾ ਹੈ, ਪਰ ਸਾਡਾ ਗੁਰਮੰਤ੍ਰ ਗੁਪਤ ਹੈ। ਉੱਚੀ ਨਾ ਦਸੀਂ।

ਪੇਕੇ ਘਰ ਵਿਚ ਮਾਸ ਵੀ ਸਿਵਾਏ ਮੰਗਲਵਾਰ ਤੋਂ ਹਮੇਸ਼ਾ ਬਣਦਾ ਸੀ ਪਰ ਦਾਦੀ ਅੰਡਾ ਤੇ ਕੁਕੜੀ ਦਾ ਮਾਸ ਚੌਕੇ ਵਿਚ ਨਹੀਂ ਸਨ ਬਣਨ ਦੇਂਦੇ। ਪਿਤਾ ਜੀ ਅੱਛੇ ਤਕੜੇ ਵਕੀਲ ਹੋਣ ਕਰਕੇ ਅੰਡੇ ਰੋਜ਼ਾਨਾ ਹੀ ਉਨ੍ਹਾਂ ਨੂੰ ਮੁਅੱਕਲ ਮੁਫਤ ਦੇ ਜਾਂਦੇ ਸਨ।

ਜਦ ਦਾਦੀ ਨੇ ਦੁਪਹਿਰੇ ਸੌਂ ਜਾਣਾ ਤਾਂ ਸਾਰੇ ਹੀ ਭੈਣਾਂ ਭਰਾਵਾਂ ਨੇ ਅੰਡੇ ਉਬਾਲਣੇ ਤੇ ਖਾਣੇ।

ਇਕ ਦਿਨ ਸਤਿਗੁਰਾਂ ਨੇ ਐਸਾ ਕੌਤਕ ਵਰਤਾਇਆ ਕਿ ਜੋ ਅੰਡਾ ਮੈਂ ਉਬਲਿਆ ਹੋਇਆ ਪਾਵੇ ਤੇ ਰਖ ਕੇ ਤੋੜਿਆ ਤਾਂ ਵਿਚੋਂ ਉਬਲਿਆ ਹੋਇਆ ਬੱਚਾ ਨਿਕਲ ਪਇਆ। ਮੇਰੀ ਉਮਰ ਉਸ ਵਕਤ ਬਾਰਾਂ ਸਾਲ ਦੀ ਸੀ। ਉਬਲੇ ਹੋਏ ਬਚੇ ਨੂੰ ਦੇਖ ਕੇ ਮੇਰੇ ਦਿਲ ਤੇ

ਬੜੀ ਸੱਟ ਲਗੀ ਤੇ ਬਹੁਤ ਰੋਈ ਕਿ ਅਸੀਂ ਰਾਖਸ਼ ਹਾਂ, ਦੂਜੇ ਦੇ ਬਚੇ ਉਬਾਲ ਉਬਾਲ ਕੇ ਖਾਂਦੇ ਹਾਂ। ਉਸ ਦਿਨ ਤੋਂ ਮੈਂ ਮਾਸ ਨਾ ਖਾਣ ਦੀ ਸੌਂਹ ਪਾਈ ਕਿ ਅਗੋਂ ਮਾਸ ਨਹੀਂ ਖਾਵਾਂਗੀ। ਮੈਂ ਸੁਖਮਨੀ ਸਾਹਿਬ ਦਾ ਪਾਠ ਕਰਨਾ ਸ਼ੁਰੂ ਕਰ ਦਿਤਾ । ਜੋ ਕਿ ਅਜ ਤਕ ਸਤਿਗੁਰਾਂ ਦੀ ਕ੍ਰਿਪਾ ਨਾਲ ਮੇਰੇ ਨਾਲ ਹੈ। ਟੁਰ ਫਿਰ ਕੇ ਉਚੀ ਉਚੀ ਪਾਠ ਕਰਾਂ ਤੇ ਕੰਨ ਇਵੇਂ ਸੁਣਨ ਕਿ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸੁਣਾ ਰਹੇ ਹਨ ਕਿ ਗਰਭ ਤੋਂ ਬਚਣਾ ਈ ਤਾਂ ਪ੍ਰਭੂ ਦਾ ਸਿਮਰਨ ਕਰ; ਮਨ ਦੀ ਮੈਲ ਲਾਹਣੀ ਆਂ ਤਾਂ ਪ੍ਰਭੂ ਦਾ ਸਿਮਰਨ ਕਰ, ਪਰ ਇਹ ਸਮਝ ਨਾ ਪਈ ਕਿ ਸਿਮਰਨ ਕਿਹੜਾ ਕਰਾਂ। ਇਕ ਦਿਨ ਫਿਰ ਵਾਕ ਹੋਇਆ :

"ਜਿਸ ਵਖਰ ਕਉ ਲੈਨ ਤੂੰ ਆਇਆ॥ ਰਾਮ ਨਾਮ ਸੰਤਨ ਘਰਿ ਪਾਇਆ।"

ਮਨ ਨੂੰ ਬਹੁਤ ਖੁਸ਼ੀ ਹੋਈ ਕਿ ਭਾਈ ਸੌਦਾ ਮਿਲ ਸਕਦਾ ਹੈ। ਘਰ ਵਿਚ ਸਾਧ ਸੰਤ ਆਉਂਦੇ ਸਨ ਪਰ ਹੌਸਲਾ ਨਹੀਂ ਸੀ ਪੈਂਦਾ ਪੁਛਣ ਦਾ । ਮੇਰੀ 15 ਸਾਲ ਦੀ ਉਮਰ ਹੋ ਗਈ ਤੇ ਅੱਠਵੀਂ ਪਾਸ ਕਰ ਲਈ।

ਪੇਕੇ ਘਰ ਦੇ ਨੇੜੇ ਹੀ ਰਾਏ ਬਹਾਦਰ ਸ: ਬੂਟਾ ਸਿੰਘ ਜੀ ਸ਼ਹਿਰ ਦੇ ਇਕ ਉਘੇ ਰਈਸ, ਅਮੀਰ ਤੇ ਦਾਨੀ ਸਰਦਾਰ ਰਹਿੰਦੇ ਸੀ। ਉਨ੍ਹਾਂ ਦੀ ਬਾਬਤ ਇਹ ਗਲ ਮਸ਼ਹੂਰ ਸੀ ਕਿ ਰਾਤ ਨੂੰ ਕੰਬਲ ਚੁਕਾ ਕੇ ਸ਼ਹਿਰ ਦੀਆਂ ਗਲੀਆਂ ਵਿਚ ਫਿਰਦੇ ਸਨ, ਜਿਥੇ ਨੰਗਾ ਬੰਦਾ ਪਿਆ ਤਕਦੇ ਸੀ, ਉਸ ਉਤੇ ਕੰਬਲ ਪਾ ਦੇਂਦੇ ਸੀ । ਕਥਾ ਭੀ ਗੁਰਦਵਾਰੇ ਜਾ ਕੇ ਕਰਦੇ ਸੀ। ਉਨ੍ਹਾਂ ਦੇ ਸਭ ਤੋਂ ਛੋਟੇ ਸਪੁਤਰ ਸ. ਆਤਮਾ ਸਿੰਘ ਜੀ ਦੇ ਨਾਲ ਮੇਰਾ ਵਿਆਹ ਸੰਨ 1919 ਅਕਤੂਬਰ ਦੇ ਮਹੀਨੇ ਵਿਚ ਹੋ ਗਿਆ।

ਘਰ ਵਿਚ ਬੜੀ ਅਮੀਰੀ ਠਾਠ ਸੀ। ਦੋ ਮਾਈਆਂ ਕੰਮ ਲਈ ਹਾਜ਼ਰ ਸਨ। ਥੋੜੇ ਮਹੀਨਿਆਂ ਦੇ ਬਾਅਦ, ਇਕ ਮਾਈ ਸੋਮਾ ਮੈਨੂੰ ਕਹਿਣ ਲਗੀ ਕਿ "ਤੁਹਾਡੀ ਬੜੀ ਅਛੀ ਕਿਸਮਤ ਹੈ ਕਿ ਰਾਜ-ਘਰ ਵਿਚ ਆ ਗਏ ਹੋ।" ਮੈਂ ਉਤਰ ਦਿਤਾ—"ਕੀ ਹੈ, ਕੋਈ ਜਨਮ ਮਰਣ ਕਟਣ ਵਾਲੀ ਚੀਜ਼ ਨਹੀਂ ਮਿਲੀ ਉਹ ਹੈ ਨਾਮ-ਭਜਨ।" ਉਸ ਕਿਹਾ :—ਇਸਤ੍ਰੀ ਨੂੰ ਪਤੀ ਗੁਰੂ ਧਾਰਨ ਕਰਨਾ ਚਾਹੀਦਾ ਹੈ। ਸ਼ਾਮੀ ਜਦ ਸਰਦਾਰ ਜੀ ਘਰ ਆਏ, ਮੈਂ ਬਿਨੈ ਕੀਤੀ ਕਿ ਮੈਨੂੰ ਗੁਰਮੰਤ੍ਰ ਦਾ ਦਾਨ ਦਿਉ। ਉਨ੍ਹਾਂ ਕਿਹਾ ਕਿ "ਕੀ ਤੂੰ ਗੁਰਮੰਤ੍ਰ ਹਾਲੀ ਤਕ ਨਹੀਂ ਲਿਆ ?" ਮੈਂ ਕਿਹਾ :—"ਕਿਸੇ ਦਿਤਾ ਹੀ ਨਹੀਂ।" ਉਨ੍ਹਾਂ ਕਿਹਾ ਕਿ "ਮੇਰੇ ਵਡੇ ਭਰਾ ਸ: ਹਰਦਿਆਲ ਸਿੰਘ ਦਾ ਦਿਮਾਗ ਖਰਾਬ ਸੀ ਤੇ ਇਲਾਜ ਲਈ ਸੰਤ ਲਾਲ ਸਿੰਘ ਜੀ ਨਾਮਧਾਰੀ ਮੁਬਾਰਕਪੁਰ ਵਾਲੇ ਆਏ ਸਨ ਤੇ ਕਾਰਖਾਨੇ ਵਿਚ ਹਨ—ਉਨ੍ਹਾਂ ਪਾਸੋਂ ਭਜਨ ਪੁਛ ਲੈ। ਸੰਤ ਜੀ ਕੁਛ ਮਹੀਨੇ ਰਾਵਲਪਿੰਡੀ ਰਹੇ ਤੇ ਰਾਏ ਬਹਾਦਰ ਸ. ਬੂਟਾ ਸਿੰਘ ਜੀ ਨੂੰ ਹੋਲੇ ਦਾ ਸੱਦਾ ਦੇ ਗਏ। ਚੂਹੇ ਭਾੜ ਦੇ ਹੋਲੇ ਤੇ ਮੇਰੇ ਸਹੁਰਾ ਸਾਹਿਬ ਗਏ ਤੇ ਨਾਮਧਾਰੀ ਸੰਗਤ ਤੇ ਸ੍ਰੀ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ। ਬੜੀ ਅੱਛੀ ਰਾਇ ਲੈ ਕੇ ਵਾਪਸ ਆਏ। ਸਹੁਰਾ

ਸਾਹਿਬ ਰੋਜ਼ਾਨਾ ਆਪਣੇ ਗੁਰੂ ਫੁਵਾਰੇ ਵਿਚ ਕਥਾ ਕਰਦੇ ਸਨ । ਹੋਲੇ ਤੋਂ ਵਾਪਸ ਆਉਂਦਿਆਂ ਨਾਲ ਹੀ ਸੰਤ ਮਤਾਬ ਸਿੰਘ ਜੋ ਇਕ ਤਾਰੇ ਨਾਲ ਸ਼ਬਦ ਪੜ੍ਹਦੇ ਸਨ, ਨਾਲ ਲੈ ਆਏ । ਜੋ ਸਾਰੀ ਉਮਰ ਹੁਣ ਤਕ ਸਾਡੇ ਪਾਸ ਹੀ ਰਹੇ । ਮੇਰੇ ਵਿਆਹ ਤੋਂ ਯਾਰਵੇਂ ਮਹੀਨੇ ਭਾਦਰੋਂ ਵਿਚ ਸ. ਬੂਟਾ ਸਿੰਘ ਜੀ ਚਲਾਣਾ ਕਰ ਗਏ ਤੇ ਭੋਗ ਤੇ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਤੇ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਆਏ । ਉਨ੍ਹਾਂ ਲਈ ਵਖਰੇ ਆਸਣ ਤੇ ਤਕੀਏ ਦੀਵਾਨ ਵਿਚ ਲਗਾਏ ਗਏ । ਮੈਂ ਚੀਫ਼ ਖਾਲਸਾ ਦੀਵਾਨ ਦੇ ਸਕੂਲ ਵਿਚ ਦਸ ਗੁਰੂ ਪੜ੍ਹ ਕੇ ਆਈ ਸਾਂ । ਮੈਨੂੰ ਇਹ ਦ੍ਰਿਸ਼ ਚੰਗਾ ਨਾ ਲਗਾ । ਸ੍ਰੀ ਮਹਾਰਾਜ ਜੀ ਸਾਨੂੰ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਅਨੰਦ ਹੋਣ ਦਾ ਸਦਾ ਦੇ ਗਏ । ਅਸੂ ਵਿਚ ਆਨੰਦ ਸੀ । ਰਾਵਲਪਿੰਡੀ ਵਿਚ ਜ਼ਰੀ ਦੀਆਂ ਜੁੱਤੀਆਂ ਬੜੀਆਂ ਵਧੀਆ ਬਣਦੀਆਂ ਸਨ । ਸਰਦਾਰ ਜੀ ਨੇ ਤਿੰਨ ਜੋੜੇ ਜ਼ਰੀ ਦੇ ਵਧੀਆ ਬਣਵਾਏ ਤੇ ਨਾਲ ਲੈ ਗਏ ।*

ਲਾਹੌਰ ਸ਼ਹਿਰ ਵਿਚ ਸ. ਧਿਆਨ ਸਿੰਘ ਜੀ ਪਥਰਾਂ ਵਾਲੇ ਪੂਰਨ ਗੁਰਸਿਖ ਨਾਮਧਾਰੀ ਰਹਿੰਦੇ ਸਨ । ਜਿਨ੍ਹਾਂ ਦੀ ਬੀਬੀ ਸ੍ਰੀਮਤੀ ਕਰਤਾਰ ਕੌਰ ਜੀ ਦੇ ਨਾਲ ਪੂਜ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਅਨੰਦ ਹੋਣਾ ਸੀ । ਬੇਅੰਤ ਸਾਧ ਸੰਗਤਾਂ, ਰਾਗੀ ਰਬਾਬੀ, ਦੀਵਾਨੇ ਮਸਤਾਨੇ, ਕਵੀ ਤੇ ਲੈਕਚਰਾਰ ਦੀਵਾਨ ਨੂੰ ਸੁਭਾਏਮਾਨ ਕਰ ਰਹੇ ਸਨ । ਸਰਦਾਰ ਜੀ ਨੇ ਇਹੋ ਜਿਹਾ ਸਮਾਗਮ ਕਦੀ ਨਹੀਂ ਸੀ ਦੇਖਿਆ । ਦਰਸ਼ਨ ਦੀਦਾਰ ਕਰਦਿਆਂ ਹੀ ਮੋਹੇ ਗਏ । ਇਕ ਜਸਾ ਸਿੰਘ ਸਾਧ ਨੂੰ ਨਾਲ ਲੈ ਆਏ । ਜੋ ਨਾਮਧਾਰੀ ਵੀ ਪੂਰਾ ਸੀ ਤੇ ਮਾਲਿਸ਼ ਕੁਸ਼ਤੀ ਵੀ ਕਰਦਾ ਸੀ ।

ਲਾਹੌਰ ਤੋਂ ਵਾਪਸ ਆਂਦਿਆਂ ਹੀ ਸਰਦਾਰ ਜੀ ਦੀ ਕਾਇਆਂ ਪਲਟ ਗਈ ।

"ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ ॥
ਜਿਨ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥"

ਵਾਲੀ ਗਲ ਹੋ ਗਈ ।

ਜਿਨ੍ਹਾਂ ਲਈ ਮਾਸ ਕੈਫੇਰਾਇਲ ਹੋਟਲ ਤੋਂ ਤਿਆਰ ਹੋ ਕੇ ਘਰ ਖਾਣ ਲਈ ਆਉਂਦਾ ਸੀ ਉਹ ਹੁਣ ਮਾਸ ਖਾਣ ਵਾਲਿਆਂ ਦੇ ਘਰ ਰੋਟੀ ਖਾਣ ਤੋਂ ਪ੍ਰਹੇਜ਼ ਕਰਨ ਲਗ ਪਏ ।

---

* ਮਾਸਟਰ ਸੋਹਣ ਸਿੰਘ ਧੌਣਭਨੇ ਦਸਦੇ ਹਨ ਕਿ ਸਰਦਾਰ ਤੇ ਸਰਦਾਰਨੀ ਜੋੜੇ ਲੈ ਕੇ ਪੁਜੇ । ਜੋੜੇ ਚਾਂਦੀ ਦੇ ਥਾਲ ਵਿਚ ਰਖੇ ਤੇ ਉਪਰ ਸੁੱਚਾ ਰੁਮਾਲਾ । ਲਾਹੌਰ ਸਟੇਸ਼ਨ ਤੇ ਹੀ ਜੋੜੇ ਪੇਸ਼ ਕੀਤੇ । ਸਚੇ ਪਾਤਸ਼ਾਹ ਨੇ ਬਚਨ ਕੀਤਾ ਕਿ ਅਸੀਂ ਜੋੜੇ ਨਹੀਂ ਲੈਣੇ । ਇਨ੍ਹਾਂ ਭਜਨ ਨਹੀਂ ਪੁਛਿਆ । ਸਰਦਾਰ ਜੀ ਨੇ ਹੱਥ ਜੋੜ ਕੇ ਕਹਿਆ, "ਜੀ ਭਜਨ ਦਸੋ ਤੇ ਜੋੜੇ ਪ੍ਰਵਾਨ ਕਰੋ ।" ਸੰਤ ਭਗਤ ਸਿੰਘ ਜੀ ਨੇ ਭਜਨ ਦਸਿਆ, ਤਦੋਂ ਜੋੜੇ ਪ੍ਰਵਾਨ ਹੋਏ । —ਸੰਪਾਦਿਕ

ਗੁਸੇ ਦੀ ਥਾਂ ਸ਼ਾਂਤੀ ਨੇ ਮੱਲ ਲਈ।

ਕਿਥੇ ਵੀਹ ਮੀਲ ਮੁਰਗਾਬੀਆਂ ਦਾ ਸ਼ਿਕਾਰ ਕਰਨਾ ਤੇ ਕਿਥੇ ਹੁਣ ਬਜ਼ਾਰ ਵਿਚ ਖੜੇ ਹੋਣਾ ਤੇ ਕਿਸੀ ਨੇ ਕਬੂਤਰ ਜਾਲ ਵਿਚ ਵੇਚਣ ਲਈ ਪਕੜੇ ਹੋਣੇ ਤਾਂ 20 ਰੁਪਏ ਦੇ ਕੇ ਛੁੜਾ ਦੇਣੇ। ਦਰਿਆ ਦੇ ਕੰਢੇ ਖੜੇ ਹੋਣਾ । ਮਛੀਆਂ ਪਕੜਨ ਵਾਲੇ ਨੂੰ ਕਹਿਣਾ; "ਤੇਰੀ ਰੋਜ਼ੀ ਨਹੀਂ ਮਾਰਨੀ। ਕਿੰਨੇ ਦੀਆਂ ਮੱਛੀਆਂ ਵੇਚੇਂਗਾ।" ਉਸ ਨੇ ਦਸ ਰੁਪਏ ਕਹਿਣੇ ਤੇ ਸਰਦਾਰ ਜੀ ਨੇ ਯਾਰਾਂ ਰੁਪਏ ਦੇ ਕੇ ਮੱਛੀਆਂ ਦਰਿਆ ਵਿਚ ਸੁਟਾ ਦੇਣੀਆਂ। ਕਿਸੀ ਸਾਕ ਦੇ ਘਰ ਰੋਟੀ ਨਹੀਂ ਖਾਣ ਗਏ। ਉਹ ਕਹਿਣ ਸਰਦਾਰ ਜੀ ! ਮਾਸ ਬਿਲਕੁਲ ਵੱਖ ਚਾਹੜਿਆ ਹੈ ਤੇ ਕਹਿਣ ਲਗੇ ਕਿ ਰੋਟੀ ਨਹੀਂ ਖਾਣੀ ਕਿ ਮਾਸ ਦੇ ਪਤੀਲੇ ਵਿਚੋਂ ਹਵਾੜ ਉਡ ਕੇ ਭਾਜੀ ਵਾਲੇ ਪਤੀਲੇ ਵਿਚ ਪੈ ਗਈ ਹੈ। ਇਤਨੀ ਬ੍ਰਿਤੀ ਬਾਰੀਕ ਹੋ ਗਈ।

ਛੇ ਮਹੀਨੇ ਬਾਅਦ ਹੋਲਾ ਸੀ। ਮੈਂ ਵੀ ਸਰਦਾਰ ਜੀ, ਇਕ ਨੌਕਰ ਤੇ ਮਹੰਤ ਮਤਾਬ ਸਿੰਘ ਜੀ ਹੋਲੇ ਉਤੇ ਮੁਕਤਸਰ ਗਏ। ਉਥੇ ਹੀ ਮੈਂ ਸ਼ਹਿਨਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ।

ਇਕ ਸ਼ਾਮ ਨੂੰ ਮੈਂ ਡੇਰੇ ਤੇ ਬੈਠੀ ਸਾਂ ਕਿ ਸਰਦਾਰ ਜੀ ਆਏ ਤੇ ਕਹਿਣ ਲਗੇ, "ਤੂੰ ਗੁਰਮੰਤ੍ਰ ਲਈ ਕਹਿੰਦੀ ਸੀ। ਸੰਤ ਤੈਨੂੰ ਭਜਨ ਦੇਣ ਲਈ ਆਏ ਹਨ। ਮੈਨੂੰ ਸੰਤਾਂ ਦਾ ਸਰੀਰ ਸੂਰਜ ਵਾਂਗੂ ਲਾਲ ਲਾਲ ਦਿਸਿਆ। ਇਹ ਸਨ ਸੰਤ ਸ੍ਰੀ ਮਿਲਖਾ ਸਿੰਘ ਜੀ ਮਸਤਾਨੇ। ਜਦ ਸਰਦਾਰ ਜੀ ਨੇ ਮੇਰੇ ਪੜਦਾਦਾ ਸ੍ਰੀ ਸਾਈਂ ਸਾਹਿਬ ਜੀ ਦਾ ਜ਼ਿਕਰ ਕੀਤਾ ਤਾਂ ਸੰਤ ਹਸ ਪਏ ਕਿ "ਇਹ ਤਾਂ ਅਗੇ ਹੀ ਗੁਰੂ ਹਨ। ਇਨ੍ਹਾਂ ਨੇ ਅਗੋਂ ਲੋਕਾਂ ਨੂੰ ਨਾਮ ਦੇਣਾ ਹੈ।" "ਜਿਸ ਅੰਮ੍ਰਿਤ ਨੂੰ "ਸੁਰ ਨਰ ਮੁਨਿ ਜਨ ਲੋਚਦੇ, ਸੁ ਅੰਮ੍ਰਿਤ ਗੁਰ ਤੇ ਪਾਇਆ।" ਕਿਰਪਾ ਕਰਕੇ ਨਾਮ ਦਾ ਦਾਨ ਦੇ ਦਿਤਾ। ਮੈਂ ਧੰਨ ਹੋ ਗਈ।"

> "ਮੇਰੇ ਹੀਅਰੇ ਰਤਨ ਨਾਮ ਹਰਿ ਬਸਿਆ ਗੁਰ ਹਾਥ ਧਰਿਉ ਮੇਰੈ ਮਾਥਾ ॥
> ਜਨਮ ਜਨਮ ਕੇ ਕਿਲ ਬਿਖਿ ਦੁਖ ਉਤਰੇ ॥ ਗੁਰ ਨਾਮ ਦੀਅਉ ਰਿਨ ਲਾਥਾ ॥
> ਪੁਨਾ—"ਮਨਹਿ ਪ੍ਰਗਾਸ ਭਇਓ ਭ੍ਰਮ ਨਾਸਿਓ ਗੁਰਮੰਤ੍ਰ ਦੀਨੋ ਕਾਨ ॥"

ਬੜਾ ਹੋਲਾ ਲਗਾ ਹੋਇਆ ਸੀ। ਦੇਸ਼ਾਂ ਪ੍ਰਦੇਸ਼ਾਂ ਤੋਂ ਸਾਧੂ ਸੰਗਤ ਦਰਸ਼ਨ ਦੇ ਰਹੀ ਸੀ। ਜਥਿਆਂ ਦੇ ਜਥੇ ਦੀਵਾਨ ਲਾਂਦੇ, ਖੜਤਾਲਾਂ ਬਜਾਂਦੇ, ਨਿਰਤਕਾਰੀਆਂ ਕਰਦੇ ਮਸਤਾਨੇ ਦੀਵਾਨ ਅਸਥਾਨ ਨੂੰ ਵਾਹੋ ਦਾਹੀ ਜਾ ਰਹੇ ਸਨ।

ਇਕ ਸਿਖ ਦੂਜੇ ਸਿਖ ਨੂੰ ਮਿਲਦਾ ਤਾਂ ਵੈਰਾਗੀ ਹੋ ਕੇ ਚਰਨੀ ਪੈਂਦਾ, ਪ੍ਰੇਮ ਪੂਰਬਕ ਸੁਖ ਸੁਨੇਹਾ ਪੁਛਦਾ। ਗਲੇ ਮਿਲਦਾ, ਰੋ ਰੋ ਪੈਂਦਾ। ਮੇਰੇ ਲਈ ਨਵੀਂ ਦੁਨੀਆ ਹੋ ਗਈ। ਮੈਂ ਪੁਛਣਾ ਕਿ ਇਹ ਕੋਈ ਸਾਕ ਹਨ ਜਾਂ ਭਰਾ ਭਾਈ। ਤਾਂ ਉਤਰ ਮਿਲਦਾ, ਗੁਰਸਿਖੀ ਦਾ ਸਾਕ ਹੈ। ਇੰਨਾਂ ਪਿਆਰ ਤੇ ਪ੍ਰੇਮ ਤਾਂ ਕਦੀ ਵੀਰਾਂ ਵੀਰਾਂ ਵਿਚ ਵੀ ਨਹੀਂ ਡਿਠਾ। ਮੈਂ ਅਝਕ ਰਹਿ ਗਈ।

ਚਿਰਕੇ ਸਾਰੇ ਅਸੀਂ ਤਿੰਨੋਂ ਉਥੇ ਗਏ, ਜਿਥੇ ਪੂਜਯ ਜਗਤ ਮਾਤਾ ਜੀ ਬਿਰਾਜਮਾਨ ਸਨ। ਛੋਟੇ ਹੁੰਦੇ ਮੈਂ ਸਕੂਲ (ਇਸਾਈਆਂ ਦੇ) ਵਿਚ ਪੜ੍ਹੀ ਤੇ ਮੈਂ ਮਰੀਯਮ ਤੇ ਈਸਾ ਮਸੀਹ ਦੀ ਫ਼ੋਟੋ ਵੇਖੀ ਸੀ। ਮੈਂ ਸੋਚਦੀ ਸਾਂ ਕਿ ਬਣਾਵਟੀ ਤਸਵੀਰ ਹੈ, ਕੋਈ ਮਾਂ ਬੱਚਾ ਇਤਨੇ ਸੁੰਦਰ ਤੇ ਕਸ਼ਸ਼ ਵਾਲੇ ਹੋ ਸਕਦੇ ਹਨ ? ਪਰ ਜੀ ਮੈਂ ਦਿਨ੍ਹਾਂ ਅਖਾਂ ਨਾਲ ਸਫ਼ੈਦ ਸੰਗਮਰਮਰ ਦੀ ਅਚੱਲ ਮੂਰਤੀ ਤੇ ਗੋਦੀ ਵਿਚ ਚੰਦ੍ਰਮਾਂ ਮੁਖ ਜਿਸ ਦੀਆਂ ਕਿਰਨਾਂ ਗੋਲਧਾਰੇ ਵਾਂਗੂੰ ਪ੍ਰਕਾਸ਼ਮਾਨ ਹੋ ਰਹੀਆਂ ਸਨ। ਅਕਾਲ ਪੁਰਖ ਛੋਟੇ ਜਿਹੇ ਸਰੂਪ ਵਿਚ ਦਰਸ਼ਨ ਦਿਤੇ। ਉਹੀ ਈਸਾ ਦੀ ਮੂਰਤੀ ਜਿਸ ਨੂੰ ਕਹਿੰਦੀ ਸੀ ਬਨਾਵਟੀ ਹੈ ਸਾਖਯਾਤਕਾਰ ਹੋ ਗਈ। ਮੈਂ ਕਿੰਨਾ ਹੀ ਚਿਰ ਦੋਨਾਂ ਸੁੰਦਰ ਮੁਖੜਿਆਂ ਵਲ ਤਕ ਤਕ ਬਿਸਮਾਦ ਵਿਚ ਲੀਨ ਹੋ ਗਈ, ਐਸੇ ਮਾਂ ਬੇਟਾ ਮੈਂ ਸੰਸਾਰ ਤੇ ਕਦੀ ਨਹੀਂ ਤਕੇ ਸਨ। ਉਥੇ ਹੀ ਕਿਸੇ ਨੇ ਮੈਨੂੰ ਕਿਹਾ ਸਵੇਰੇ ਤਿੰਨ ਪੌਣੇ ਤਿੰਨ ਇਸ਼ਨਾਨ ਸਣੇ ਕੇਸੀਂ ਕਰਕੇ ਆ ਜਾਣਾ ਤੇ ਪੂਜ ਮਾਤਾ ਜੀ ਦੇ ਨਾਲ ਹੀ ਸ੍ਰੀ ਆਸਾ ਜੀ ਦੀ ਵਾਰ ਤੇ ਦੀਵਾਨ ਤੇ ਚਲਣਾ।

ਮੈਂ ਡੇਰੇ ਆਈ ਰਾਤ ਖੁਸ਼ੀ ਨਾਲ ਨੀਂਦ ਨ ਆਈ ਤੇ ਅੱਧੀ ਰਾਤ ਹੀ ਸਰੋਵਰ ਵਿਚ ਇਸ਼ਨਾਨ ਕਰਕੇ ਸ੍ਰੀ ਮਾਤਾ ਜੀ ਪਾਸ ਪੁਜ ਗਈ। ਅਗੇ ਸਾਰੇ ਤਿਆਰ ਸਨ ਤੇ ਦੀਵਾਨ ਵਿਚ ਪੁਜ ਗਏ। ਵਖਰਾ ਆਸਣ ਲੱਗਾ ਸੀ। ਸਾਰੇ ਬੈਠੇ ਤੇ ਅਗੰਮੀ ਉੱਚੀਆਂ ਸੁਰਾਂ ਵਿਚ ਸ੍ਰੀ ਆਸਾ ਜੀ ਦੀ ਵਾਰ ਲਗੀ ਸੀ। ਕੋਈ ਅਰਸ਼ੀ ਨਾਦ ਹੋ ਰਿਹਾ ਸੀ ਕਿ ਸੁਣਨ ਵਾਲੇ ਮਸਤ ਹੋ ਹੋ ਨੱਚਦੇ ਸੀ। ਪੂਜਯ ਮਾਤਾ ਭੂਪਿੰਦਰ ਕੌਰ ਜੀ ਸਵੇਰ ਦੇ ਪੌਣੇ ਤਿੰਨ ਵਜੇ ਬੈਠੇ ਦਿਨ ਦੇ ਦੋ ਤਿੰਨ ਵਜ ਗਏ। ਅਚਲ ਅਹਿਲ ਸੰਗਮਰਮਰ ਦੀ ਮੂਰਤੀ ਵਾਂਗ ਬੈਠੇ ਸਨ। ਮਾਨੋ ਸ਼ਿਵਜੀ ਸਮਾਧੀ ਲਾ ਕੇ ਬੈਠੇ ਹਨ।

ਸ਼ਾਮ ਦੇ ਦੀਵਾਨ ਵਿਚ ਪਾਤਸ਼ਾਹੀਂ ਕੇ ਪਾਤਸ਼ਾਹ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਵਿਚ ਖੜੇ ਹੋਏ। ਪਜਾਮਾ ਨਹੀਂ ਸੀ ਪਾਇਆ ਹੋਇਆ। ਮਾਨੋਂ ਸਾਖਯਾਤ ਵੈਰਾਗਵਾਨ ਪ੍ਰਭੂ ਮੂਰਤੀਮਾਨ ਹੋ ਕੇ ਦਰਸ਼ਨ ਦੇ ਰਿਹਾ ਹੈ''; ਹਜ਼ੂਰ ਨੇ ਫੁਰਮਾਇਆ, 'ਅਸੀਂ ਕੀ ਹਾਂ ? ਸਾਡਾ ਚੀਨੀ ਵਾਲਾ ਪਾਤਸ਼ਾਹ ਪ੍ਰਦੇਸ ਟੁਰ ਗਿਆ ਹੈ ਅਸੀਂ ਕੀ ਕੀਤਾ, ਗੁਆਚੀ ਵਛੀ ਜਿੰਨੀ ਢੂੰਡ ਨ ਕੀਤੀ।" ਬਸ ਇਹ ਦੋ ਵਾਕ ਕੀਹ ਸਨ ? ਮਾਨੋਂ ਸਾਰੀ ਸੰਗਤ ਦੇ ਸੀਨੇ ਛੇਕੋ ਛੇਕ ਹੋ ਗਏ। ਬਸ ਭੁਬਾਂ ਹੀ ਭੁਬਾਂ ਦੀਆਂ ਆਵਾਜ਼ਾਂ ਸਨ, ਪਾਤਸ਼ਾਹ ਆਪ ਵੈਰਾਗੀ ਹੋਏ ਹੋਏ ਬੇਹਾਲ ਹੋ ਰਹੇ ਸਨ। ਮੇਰਾ ਕੁਛ ਨ ਪੁਛੋ। ਪਹਿਲੀ ਵਾਰ ਦੇ ਦਰਸ਼ਨਾਂ ਨੇ ਹੀ ਪ੍ਰਦੇਸੀ ਪ੍ਰੀਤਮ ਦੀ ਯਾਦ ਵਿਚ ਕਲੇਜਾ ਛੇਕੋ ਛੇਕ ਕਰ ਦਿਤਾ।

ਦੂਜੇ ਦਿਨ ਹੋਲਾ ਮੰਗਣ ਵਾਲਿਆਂ ਦੀ ਲਾਈਨ ਲਗੀ। ਸਰਦਾਰ ਜੀ ਵੀ ਸ਼ਰਧਾ ਦੀ ਝੋਲੀ ਅੱਡ ਕੇ ਖੜੇ ਹੋ ਗਏ। ਮੇਲਾ ਤੇ ਆਂਵਦੇ ਸਾਲ ਦਾ ਹੋਲਾ ਮੰਗਿਆ ਜੋ ਅਪਾਰ ਕ੍ਰਿਪਾ ਨਾਲ ਪ੍ਰਵਾਨ ਹੋ ਗਿਆ। ਐਲਾਨ ਹੋ ਗਿਆ ਕਿ ਵੈਸਾਖ ਦੇ ਅਖੀਰ ਵਿਚ ਰਾਵਲਪਿੰਡੀ ਵਿਖੇ ਬੜਾ ਭਾਰੀ ਦੀਵਾਨ ਤੇ ਹੋਲਾ ਵੀ ਹੋਵੇਗਾ। ਸਾਰੀ ਸਾਧ ਸੰਗਤ

ਦਰਸ਼ਨ ਦੇਵੇ ਜੀ।

ਤੀਜੇ ਦਿਨ ਭੋਗ ਤੋਂ ਬਾਦ ਬਾਹਰ ਮੈਦਾਨ ਵਿਚ ਸਾਰੇ ਗਏ। ਕੁਛ ਦੂਰ ਦੂਰ ਤੇ ਚਾਰ ਚਾਰ ਕਾਨਿਆਂ ਤੇ ਮੋਟੇ ਮੋਟੇ ਨਿੰਬੂ ਪਏ ਸਨ । ਥੋੜੀ ਦੇਰ ਬਾਦ ਤਕਿਆ ਕਿ ਸ੍ਰੀ ਸਤਿਗੁਰੂ ਜੀ ਸਰਪਟ ਘੋੜਾ ਦੁੜਾਈ ਆ ਰਹੇ ਸਨ ਤੇ ਲਿਸ਼ਕਦੀ ਤਲਵਾਰ ਹੱਥ ਵਿਚ ਸ਼ੋਭ ਰਹੀ ਹੈ। ਉਨ੍ਹਾਂ ਕਾਨਿਆਂ ਤੇ ਧਰੇ ਨਿੰਬੂਆਂ ਨੂੰ ਅੱਧ ਵਿਚੋਂ ਚੀਰ ਦਿਤਾ ਤੇ ਕਈ ਕੌਤਕ ਹੋਏ ਪਰ ਬਹੁਤ ਚਿਰ ਹੋ ਜਾਣ ਕਰਕੇ ਯਾਦ ਨਹੀਂ ਰਹੇ।

ਬੜੀਆਂ ਮਿੱਠੀਆਂ ਯਾਦਾਂ ਤੇ ਨਾਮ ਦੀ ਦਾਤ ਲੈ ਕੇ ਵਾਪਸ ਰਾਵਲਪਿੰਡੀ ਆਈ ਤੇ ਆ ਕੇ ਹੋਲੇ ਦੀ ਤਿਆਰੀ ਵਿਚ ਜੁਟ ਪਏ।

ਝਟ ਹੀ ਵਕਤ ਬੀਤ ਗਿਆ। ਰਾਵਲਪਿੰਡੀ ਨੂੰ ਭਾਗ ਲਗਣੇ ਸ਼ੁਰੂ ਹੋ ਗਏ। ਅੱਜ ਸ੍ਰੀ ਬੇਲਾ ਸਿੰਘ ਜੀ ਦਾ ਜਥਾ ਆ ਰਿਹਾ ਹੈ। ਕਲ ਸੰਤ ਬੰਤਾ ਸਿੰਘ ਜੀ ਇਲਾਹੀ ਕੀਰਤਨ ਕਰਦੇ ਆ ਰਹੇ ਹਨ। ਸੰਤ ਲਾਲ ਜੀ ਰਾਗੀ, ਸੰਤ ਲਾਲ ਸਿੰਘ ਜੀ ਭੂਰੇ ਗਿਲੀਏ, ਚਵਿੰਡੇ ਵਾਲੇ ਸੰਤ ਕੇਸਰ ਸਿੰਘ ਜੀ, ਸੰਤ ਚੁਪ ਕੇਸਰ ਸਿੰਘ ਜੀ, ਸੰਤ ਹਰਨਾਮ ਸਿੰਘ ਜੀ ਕਿਲੇਵਾਲੇ, ਸੰਤ ਮਿਲਖਾ ਸਿੰਘ ਜੀ ਮਸਤਾਨੇ, ਸੰਤ ਲਾਲ ਸਿੰਘ ਮੁਬਾਰਕ ਪੁਰੀਏ। ਕਿਸ ਦਾ ਕਿਸ ਦਾ ਯਸ ਵਰਣਨ ਕਰਾਂ। ਪੂਜ ਮਾਤਾ ਜੀਵਨ ਕੌਰ ਜੀ ਤੇ ਫਤ ਕੌਰ ਜੀ ਪੁਜੇ, ਦੀਵਾਨ ਤੋਂ ਇਕ ਦਿਨ ਪਹਿਲਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਣ ਰਾਵਲਪਿੰਡੀ ਨੂੰ ਭਾਗ ਲਾਏ। ਮੇਰੀਆਂ ਅੱਖੀਆਂ ਨੂੰ ਠਾਰਨ ਲਈ ਸ੍ਰੀ ਮਾਤਾ ਭੂਪਿੰਦਰ ਕੌਰ ਜੀ ਚਮਕਦੇ ਹੀਰੇ ਨੂੰ ਗੋਦੀ ਲੈ ਪੁਜੇ, ਪੂਜਯ ਅੰਬੋ ਜੀ (ਗੁਰੂ ਸਰ ਵਾਲੇ) ਸ੍ਰੀ ਮਹਾਰਾਜ ਨਿਹਾਲ ਸਿੰਘ ਜੀ, ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ, ਵਡੀ ਭੈਣ ਜੀ ਈਸ਼ਰ ਕੌਰ ਜੀ, ਸ੍ਰੀ ਬੇਬੇ ਸਤਵੰਤ ਕੌਰ ਜੀ, ਸ੍ਰੀ ਬੇਬੇ ਕਰਤਾਰ ਕੌਰ ਜੀ, ਭਾਬੋ ਜੀ, ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਇੰਦਰ ਸਿੰਘ ਜੀ ਚੱਕਰਵਰਤੀ, ਅਰਸ਼ੀ ਫਰੇਸ਼ਤਾ ਸੰਤ ਮੰਗਲ ਸਿੰਘ ਜੀ ਤੇ ਹੋਰ ਅਨੇਕਾਂ ਹੀ ਨਾਮਧਾਰੀ ਪੰਥ ਦੇ ਹੀਰੇ ਪੁਜੇ।

ਤਿੰਨ ਦਿਨ ਅਰਸ਼ੀ ਨਜ਼ਾਰੇ ਰਾਵਲਪਿੰਡੀ ਦੇ ਲੋਕ ਤਕਦੇ ਰਹੇ । ਕਈਆਂ ਨੇ ਭਜਨ ਪੁਛ ਕੇ ਜਨਮ ਸਫ਼ਲੇ ਕੀਤੇ।

ਸਮਾਂ ਬੀਤਦਿਆਂ ਚਿਰ ਨਹੀਂ ਲਗਦਾ। ਹੋਲੇ ਦਾ ਸਮਾਂ ਆਇਆ। ਤਿੰਨ ਚਕੀਆਂ ਮੰਗਵਾ ਕੇ ਹਲਦੀ, ਲੂਣ, ਮਰਚ, ਗਰਮ ਮਸਾਲਾ ਘਰ ਵਿਚ ਪੀਹਣਾ ਸ਼ੁਰੂ ਹੋ ਗਿਆ। ਪਿੰਡੀ ਵਿਚ ਇਕ ਅਲੌਕਿਕ ਨਜ਼ਾਰਾ ਹੋਲੇ ਦਾ ਹੋਇਆ। ਜਿਸ ਦਾ ਬਿਆਨ ਕਰਨਾ ਮੁਸ਼ਕਿਲ ਹੈ।

ਸ੍ਰੀ ਸੰਤ ਚੁਪ ਕੇਸਰ ਸਿੰਘ ਜੀ ਕਾਫ਼ੀ ਦੇਰ ਸਾਡੇ ਪਾਸ ਰਹੇ। ਸ੍ਰੀ ਸੰਤ ਚਵਿੰਡੇ ਵਾਲਿਆਂ ਦਾ ਸਰਦਾਰ ਜੀ ਉਤੇ ਖਾਸ ਅਸਰ ਸੀ। ਕਈ ਵਾਰੀ ਉਚੇਚੇ ਅਸੀਂ ਦੋਨੋਂ ਗੁਜਰਾਂਵਾਲੇ ਸੰਤਾਂ ਦੇ ਚਰਨ ਪਰਸਨ ਗਏ।

ਸ੍ਰੀ ਭੈਣੀ ਸਾਹਿਬ ਵਿਚ ਨਿਮਾਣੀ ਦਾ ਬਹੁਤ ਵੱਡਾ ਮੇਲਾ ਲਗਦਾ ਸੀ। ਮੇਰੇ ਮਨ

ਵਿਚ ਹਰ ਵਕਤ ਇਹੀ ਰਹਿੰਦਾ ਸੀ ਕਿ ਇਹ ਜੋ ਸਤਿਜੁਗੀ ਨਜ਼ਾਰੇ ਨਾਮ-ਕੀਰਤਨ ਦੇ ਨਾਮਧਾਰੀ ਦਰਬਾਰ ਵਿਚ ਹੁੰਦੇ ਹਨ, ਇਹ ਸਾਰੀ ਸ੍ਰਿਸ਼ਟੀ ਦੇ ਲੋਕੀ ਤਕਣ। ਇਸ ਲਈ ਕਦੀ ਨਿਮਾਣੀ ਤੇ ਕਿਸੇ ਵਡੇ ਅਕਾਲੀ ਜਥੇ ਨੂੰ ਨਾਲ ਲੈ ਜਾਣਾ। ਕਦੀ ਨਿਰਮਲਿਆਂ ਦੀ ਸੰਤ ਮੰਡਲੀ ਨੂੰ ਜਾ ਦੀਦਾਰ ਕਰਾਣੇ।

ਰਾਵਲਪਿੰਡੀ ਦੇ ਅਕਾਲੀ ਯਾ ਦੂਜੇ ਖਿਆਲਾਂ ਦੇ ਸਿਖ ਸਾਨੂੰ ਦੋਵਾਂ ਨੂੰ ਨਾਮਧਾਰੀ ਸਜੇ ਵੇਖ ਨਹੀਂ ਸਨ ਸੁਖਾਂਦੇ ਤੇ ਬੜੀ ਬੜੀ ਮੁਖਾਲਫ਼ਤ ਹੋਦੀ ਪਰ "ਜਾਮਿ ਗੁਰੂ ਹੋਇ ਵਲ ਧਨਹਿ ਕਿਆ ਗਾਰਵ ਦਿਜੈ ॥ ਜਾਮਿ ਗੁਰੂ ਹੋਇ ਵਲ ਲਖ ਬਾਹੇ ਕਿਆ ਕੀਜੈ ॥" ਕਿਸੇ ਦੀ ਪੇਸ਼ ਨਹੀਂ ਸੀ ਜਾਂਦੀ। ਜਦ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਪੁਰਬ ਯਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੁਰਬ ਹੋਣਾ ਤਾਂ ਸਰਦਾਰ ਜੀ ਨੂੰ ਕਹਿਣਾ ਕਿ ਨਾਮਧਾਰੀ ਜਥਾ ਮੰਗਵਾ ਕੇ ਜਲੂਸ ਵਿਚ ਸ਼ਾਮਲ ਹੋਵੋ। ਬੜਾ ਵਡਾ ਜਲੂਸ ਹੁੰਦਾ ਸੀ। ਕਈ ਕਿਸਮਾਂ ਦੇ ਜਥੇ ਸਨਧ-ਬੰਧ ਹੁੰਦੇ ਸਨ। ਪਰ ਜਦ ਇਕੋ ਜਿਹੇ ਸਫੈਦ ਬਸਤਰ, ਸਿਧੀਆਂ ਦਸਤਾਰਾਂ ਵਾਲੇ ਨਾਮਧਾਰੀ ਜਥੇ ਨੇ ਜਿਸ ਦੀ ਅਗਵਾਈ ਸ. ਆਤਮਾ ਸਿੰਘ ਜੀ ਸੁਨਹਿਰੀ ਕਬਜ਼ੇ ਵਾਲੀ ਸ੍ਰੀ ਸਾਹਿਬ ਪਾ ਕੇ ਕਰਦੇ ਸਨ। ਜਲੂਸ ਨਿਕਲਣਾ ਤਾਂ ਦੁਨੀਆਂ ਅਸ਼-ਅਸ਼ ਕਰ ਉਠਦੀ ਸੀ। ਇਤਨੇ ਫੁੱਲਾਂ ਦੇ ਹਾਰ ਪੈਣੇ ਕਿ ਨਕ ਤੀਕ ਮੁਖ ਕਜਿਆ ਜਾਵੇ।

ਥੋੜੇ ਸਾਲਾਂ ਬਾਦ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਆਇਆ ਕਿ ਕਿਸੀ ਨਾਮਧਾਰੀ ਜਥੇ ਨੂੰ ਬੁਲਾ ਕੇ ਸੰਗਰਾਂਦ ਵਾਲੇ ਦਿਨ ਨਿਤਨੇਮ ਕਰਾਉ ਤੇ ਮਹੀਨੇ ਬਾਅਦ ਸ੍ਰੀ ਸਤਿਗੁਰੂ ਜੀ ਦਰਸ਼ਨ ਦੇਣਗੇ। ਇਕ ਸਿਖ ਨੂੰ ਸੰਤ ਤੇਜਾ ਸਿੰਘ ਜੀ ਸ਼ਮਸੇ ਵਾਲਿਆਂ ਵਲ ਭੇਜਿਆ, ਉਹ ਵੀ ਆ ਗਏ ਤੇ ਪਾਤਸ਼ਾਹਾਂ ਦਾ ਹੁਕਮਨਾਮਾ ਆ ਗਿਆ ਕਿ ਰਾਤੀਂ ਸਿਖ ਵਰਨੀ ਤੇ ਨਿਤਨੇਮ ਕਰਨ ਤੇ ਦਿਨੇ ਮਾਈਆਂ ਵਰਨੀ ਕਰਨ। ਉਸ ਤੋਂ ਪਹਿਲਾਂ ਮਾਈਆਂ ਨਹੀਂ ਸਨ ਵਰਨੀ ਵਿਚ ਸ਼ਾਮਲ ਹੋ ਸਕਦੀਆਂ। ਸਿਰਫ਼ ਸਿੰਘ ਸਾਧ ਹੀ ਕਰਦੇ ਸਨ। ਦਸਵੇਂ ਪਾਤਸ਼ਾਹ ਨੇ ਮਾਈਆਂ ਨੂੰ ਕਛਾਂ ਨਹੀਂ ਪੁਵਾਈਆਂ ਤੇ ਖੰਡੇ ਦਾ ਅੰਮ੍ਰਿਤ ਨਹੀਂ ਛਕਾਇਆ। ਇਹ ਕ੍ਰਿਪਾ ਮਾਈਆਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਤੇ ਮਾਈਆਂ ਨੂੰ ਵਰਨੀ ਦੀ ਬਖਸ਼ਿਸ਼ ਅਟਲ ਪ੍ਰਤਾਪੀ ਮੇਰੇ ਤਾਰਣਹਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ। ਜਦ ਪਹਿਲੇ ਦਿਨ ਵਰਨੀ ਹੋਈ ਤਾਂ ਸਿਰਫ ਚਾਰ ਮਾਈਆਂ ਸਨ ਪਰ ਅਖੀਰਲੇ ਦਿਨ ਸੌ ਕੁ ਤੋਂ ਵੱਧ ਮਾਈਆਂ ਸਨ।

ਭੋਗ ਦੇ ਸਮੇਂ ਪਾਤਸ਼ਾਹਾਂ ਨੇ ਰਾਗੀਆਂ, ਜਥੇਦਾਰਾਂ ਸਣੇ ਦਰਸ਼ਨ ਦੀਦਾਰ ਦਿਤੇ ਤੇ ਮੈਂ ਹੱਥ ਜੋੜ ਕੇ ਅਰਜ਼ ਕੀਤੀ, "ਪਾਤਸ਼ਾਹ ਜੀ, ਇਥੇ ਪਿੰਡੀ ਵਿਚ ਮਾਈਆਂ ਨੂੰ ਭਜਨ ਦਾ ਪਤਾ ਨਹੀਂ, ਕੋਈ ਪਹਿਲੀ ਪਉੜੀ ਪੜ੍ਹਦੀ ਹੈ। ਕੋਈ ਸੁਖਮਨੀ ਪੜ੍ਹਦੀ ਹੈ।" ਹਜ਼ੂਰ ਖੁਸ਼ੀਆਂ ਦੇ ਘਰ ਵਿਚ ਬੈਠੇ ਬਰਕਤਾਂ ਵੰਡ ਰਹੇ ਸਨ, ਹਸ ਕੇ ਫੁਰਮਾਇਆ ਕਿ "ਬੀਬੀ ਤੂੰ ਹੀ ਭਜਨ ਦਸ ਦਿਤਾ ਕਰ।" ਮੇਰੇ ਰੌਂਗਟੇ ਖੜੇ ਹੋ ਗਏ ਕਿ ਮੈਂ ਨਾਮ ਦੀ ਭਿਖਾਰਨ ਹਾਂ। ਮੈਂ ਕੀ ਨਾਮ ਦੇ ਸਕਦੀ ਹਾਂ ? ਛੇ ਮਹੀਨੇ ਮੈਂ ਰੋਂਦਿਆਂ ਗੁਜ਼ਾਰੇ। ਪਾਤਸ਼ਾਹਾਂ ਦੀ

ਐਸੀ ਕਲਾ ਵਰਤੀ ਕਿ ਕਈ ਵਡੀ ਵਡੀ ਉਮਰ ਦੀਆਂ ਮਾਈਆਂ ਆ ਕੇ ਪੁਛਣ ਕਿ ਭਜਨ ਕੀ ਹੈ ? ਮੈਂ ਰੋ ਪਵਾਂ ਕਿ ਸੰਗਤਾਂ ਨੂੰ ਕੀ ਪਤਾ, ਨਾਮ ਦੀ ਪਾਤਸ਼ਾਹੀ ਕੀ ਹੁੰਦੀ ਹੈ ?

ਛੇ ਮਹੀਨੇ ਬਾਅਦ ਸੰਤ ਅਤਰ ਸਿੰਘ ਜੀ ਸੰਥੜਆਲ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁਰਬ ਤੇ ਜਲੂਸ ਵਿਚ ਸ਼ਾਮਲ ਹੋਣ ਲਈ ਆਏ ਪੁਛਿਓਨੇ ਕਿ ਤੁਹਾਨੂੰ ਨਾਮ ਵੰਡਣ ਲਈ ਹੁਕਮ ਹੋਇਆ ਹੈ, ਕਿਨਿਆਂ ਨੂੰ ਜਹਾਜੇ ਚੜ੍ਹਾਇਆ ਨੇ । ਮੈਂ ਫਿਰ ਰੋ ਪਈ ਤੇ ਕਿਹਾ, "ਤੁਸੀਂ ਵੀ ਭੋਲੇ ਹੋ ਤੇ ਸਤਿਗੁਰੂ ਜੀ ਵੀ ਭੋਲੇ ਪਾਤਸ਼ਾਹ ਹਨ । ਸੰਤ ਜੀ ! ਮੈਂ ਨਾਮ ਦੀ ਕੀ ਸਾਰ ਜਾਣਨੀ ਹਾਂ ਤੇ ਭੁੱਖਾ ਵੰਡ ਕੀ ਸਕਦਾ ਹੈ ?" ਸੰਤ ਜੀ ਹਸ ਪਏ ਤੇ ਕਹਿਣ ਲਗੇ, "ਭੋਲੀਏ ! ਨਾਮ ਦਾ ਖਜ਼ਾਨਾ ਪਾਤਸ਼ਾਹਾਂ ਦਾ ਹੈ । ਨਾਮ ਅੰਮ੍ਰਿਤ ਦੀ ਦੇਗ ਹਜ਼ੂਰ ਦੀ ਹੈ। ਤੈਨੂੰ ਤਾਂ ਸਿਰਫ਼ ਕੜਛੀ ਪਕੜਾਈ ਹੈ। ਭਰ ਭਰ ਕੇ ਵੰਡੀ ਜਾਉ । ਨਹੀਂ ਤਾਂ ਗੁਰੂ ਦੇ ਚੋਰ ਹੋਸੋ । ਸੁਹਾਗਣਾਂ ਜਿਨ੍ਹਾਂ ਨੇ ਰਸ ਮਾਣਿਆ ਹੈ ਸੁਹਾਗ ਦਾ, ਉਹ ਦੂਜੇ ਨੂੰ ਵੀ ਰਸ ਪਿਆਲ ਸਕਦੀਆਂ ਹਨ । ਜੋ ਆਪ ਸਚੇ ਸਾਈਂ ਨਾਲ ਰਤੀਆਂ ਹਨ, ਉਹ ਦੂਜਿਆਂ ਨੂੰ ਵੀ ਰੰਗ ਦੇਂਦੀਆਂ ਹਨ । ਜੋ ਆਪ ਚਖ ਚਖ ਕੇ ਵਿਸਮਾਦ ਦੇ ਘਰ ਅਪੜ ਪਈਆਂ ਹਨ । ਐਵੇਂ ਨਹੀਂ ਪਾਤਸ਼ਾਹ ਲਿਖ ਗਏ :—

"ਮਾਗਉ ਤੁਝੈ ਦਇਆਲ ਕਰ ਦਾਸਾਂ ਗੋਲਿਆ ॥
ਨਉਨਿਧ ਪਾਈ ਰਾਸ ਜੀਵਾ ਬੋਲਿਆ ।
ਅੰਮ੍ਰਿਤ ਨਾਮ ਨਿਧਾਨ ਦਾਸਾਂ ਕਰ ਘਣਾ ॥
ਤਿਨ ਕੈ ਸੰਗ ਨਿਹਾਲ ਸ੍ਰਵਣੀ ਜਸ ਸੁਣਾ ॥
ਕਮਾਵਾਂ ਤਿਨ ਕੀ ਕਾਰ ਸਰੀਰ ਪਵਿਤ੍ਰ ਹੋਇ ॥
ਪਖਾ ਪਾਣੀ ਪੀਸ ਬਿਸਮ ਪੈਰ ਧੋਇ ॥
ਆਪਹੁ ਕਛੂ ਨ ਹੋਇ ਪ੍ਰਭ ਨਦਰ ਨਿਹਾਲੀਐ ॥
ਮੋਹਿ ਨਿਰਗੁਣ ਦੀਚੈ ਥਾਉ ਸੰਤ ਧਰਮਸਾਲੀਐ ॥"

ਸੰਤ ਅਤਰ ਸਿੰਘ ਜੀ ਦੇ ਵਾਕ ਕੀ ਅਮੋਘ ਬਾਣ "ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖ ਰਸਕਿ ਬੈਰਾਗੀ ॥ ਮਿਟਿਓ ਅੰਧੇਰ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥" ਰਾਤੀਂ ਸੁਤੀ ਪਈ ਨੂੰ ਸੁਪਨਾ ਆਇਆ ਕਿ ਗੁਰਦਵਾਰੇ ਬੈਠੀ ਹਾਂ । ਉਥੋਂ ਭੋਗ ਪਏ ਤੇ ਉਠੀ ਤਾਂ ਦੋ ਮਾਈਆਂ ਜੋ ਉਸੀ ਗੁਰਦਵਾਰੇ ਦੀਆਂ ਸਕੱਤਰ ਤੇ ਪ੍ਰਧਾਨ ਸਨ । ਮੇਰੇ ਸਜੇ ਖਬੇ ਹੋ ਤੁਰੀਆਂ ਤੇ ਕਿਹੋ ਨੇ ਸਾਨੂੰ ਭਜਨ ਦਿਉ ਤੇ ਉਹ ਗੁਰਦਵਾਰੇ ਤੋਂ ਲੈ ਕੇ ਸਾਡੇ ਘਰ ਦੇ ਪਾਸ ਵਾਲੇ ਬਜ਼ਾਰ ਸੈਦਪੁਰੀ ਮਹੱਲੇ ਵਿੱਚ ਪਹੁੰਚੀਆਂ ਕੇ "ਜੋ ਦਾਤ ਨਾਮ ਦੀ ਵੰਡਣ ਲਈ ਤੁਸਾਂ ਨੂੰ ਮਿਲੀ ਹੈ, ਦੇਹੁ ।" ਬਜ਼ਾਰ ਵਿਚ ਹੀ ਮੈਂ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿ ਕੇ ਭਜਨ ਦਸਿਆ । ਬਸ ਉਨ੍ਹਾਂ ਨੂੰ ਪੁਛਦਿਆਂ ਹੀ "ਸੁਧ ਕੀ ਨਾ ਸੁਧ ਰਹੀ" ਵਾਲੀ ਗੱਲ ਹੋ ਗਈ ਤੇ ਇਕ ਮਾਈ ਇਕ ਪਾਸੇ ਮਸਤ ਬੇਹੋਸ਼ ਨਾਲੀ ਵਿਚ ਮਸਤਾਨੀ ਹੋ ਡਿਗੀ । ਦੂਜੀ ਦੂਜੇ ਪਾਸੇ ਮਸਤ ਬੇਹੋਸ਼ ਨਾਲੀ

ਵਿਚ ਜਾ ਪਈ। ਲੋਕੀਂ ਇਕੱਠੇ ਹੋ ਗਏ ਤੇ ਮੈਂ ਇਤਨੀ ਡਰੀ ਕਿ ਇਕ ਦਰਵਾਜ਼ੇ ਪਿਛੇ ਜਾ ਛੁਪੀ। ਤ੍ਰਾਹ ਨਿਕਲ ਗਿਆ। ਜਾਗ ਖੁਲ੍ਹ ਗਈ। ਅੱਖੀਆਂ ਦੇ ਪਾਣੀ ਨਾਲ ਤਕੀਆ ਭਿਜ ਗਿਆ। ਦੋਨੋਂ ਹੱਥ ਜੁੜੇ। ਹਜ਼ੂਰ ਦੇ ਦਰਬਾਰ ਵਿਚ ਪੁਕਾਰ ਕੀਤੀ ਕਿ ਪਾਤਸ਼ਾਹ ਤੇਰਾ ਘਰ ਮਸਤੀ ਦੇ ਖਜ਼ਾਨੇ ਨਾਲ ਪਰੀਪੂਰਨ ਹੈ ਜੋ ਦਾਤ ਦਿਤੀਆਂ ਉਹ ਸੰਭਾਲ ਕੇ ਦੇਹ। ਇਹ ਰਾਵਲਪਿੰਡੀ ਸ਼ਹਿਰ ਹੈ ਤੇਰੇ ਹੀ ਰਖਿਆਂ ਰਹਿਣਾ ਹੈ, ਆਪਣੀ ਕੋਈ ਵਾਹ ਨਹੀਂ।

ਉਸ ਦਿਨ ਤੋਂ ਬਾਦ ਪਤਾ ਨਹੀਂ ਜੀ ਕਿੰਨੀਆਂ ਬੀਬੀਆਂ ਰੋਜ਼ਾਨਾ ਹੀ ਭਜਨ ਪੁਛ ਪੁਛ ਮਾਸ ਵਗੈਰਾ ਛਡ ਕੇ ਪਾਤਸ਼ਾਹ ਦੀ ਚਰਨ ਸ਼ਰਨ ਵਿਚ ਆਂਦੀਆਂ ਸਨ।

ਇਕ ਵਾਰੀ ਨਿਮਾਣੀ ਦੇ ਮੇਲੇ ਤੇ ਮੈਂ ਤੇ ਸਰਦਾਰ ਜੀ ਗਏ। ਉਥੇ ਇਕ ਬਿਰਧ ਮਾਈ ਜਿਸ ਨੂੰ "ਮਹਾਤਮਾ ਮਾਈ" ਕਹਿੰਦੇ ਸੀ ਦੀਦਾਰ ਹੋਏ। ਉਥੇ ਹੀ ਵਾਰਤਾ ਸੁਣੀ ਕਿ ਨਾਭੇ ਵਾਲੇ ਮਹਾਰਾਜੇ ਦੇ ਘਰ ਲੜਕਾ ਨਹੀਂ ਸੀ ਹੁੰਦਾ ਤੇ ਮਾਈ ਮਹਾਤਮਾ ਜੀ ਨੇ ਕਿਹਾ—"ਗੁਰੂ ਰਾਮ ਸਿੰਘ ਜੀ ਦੇ ਘਰ ਕੋਈ ਕਮੀ ਨਹੀਂ ਉਨ੍ਹਾਂ ਨੇ ਅਰਦਾਸ ਕੀਤੀ। ਮਹਾਰਾਜਾ ਨਾਭਾ ਦੇ (500) ਪੰਜ ਸੌ ਮੁਰੱਬਾ ਇਕ ਰੋਲਸਰਾਇ ਮੋਟਰਕਾਰ ਤੇ ਰੁਪਏ ਹਜ਼ੂਰ ਦੀ ਭੇਟਾ ਕੀਤੀ। ਪਾਤਸ਼ਾਹਾਂ ਦਾ ਦੌਰਾ ਉਸੀ ਕਾਰ ਤੇ ਕਸ਼ਮੀਰ ਗਿਆ, ਨਾਲ ਸੰਤ ਫਤਹ ਸਿੰਘ ਮਾਂਗਾਂ ਤੇ ਹੋਰ ਕਈ ਸਾਧ ਸੰਤ ਸਨ।

ਸਤਿਗੁਰੂ ਜੀ ਸਰਦਾਰ ਨਾਲ ਬਹੁਤ ਹਿਤ ਰਖਦੇ ਸਨ। ਬੀੜ ਵਿਚ ਵੀ ਸਾਨੂੰ ਦੋਹਾਂ ਨੂੰ ਨਾਲ ਲੈ ਗਏ। ਉਥੇ ਜਾ ਕੇ ਕੀ ਡਿੱਠਾ ਕਿ ਵਿਸ਼ਕਰਮਾ ਨੇ ਛੋਟੀ ਜਿਹੀ ਨਗਰੀ ਨਵੀਂ ਹੀ ਵਸਾ ਦਿਤੀ ਹੈ। ਇੱਟਾਂ ਤੇ ਇੱਟਾਂ, ਸਾਰੇ ਸੀਮੈਂਟ ਬਿਨਾ ਹੀ ਖੜੀਆਂ ਹਨ। ਅਕਾਲ ਪੁਰਖ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਸਣ ਉਥੇ ਹੀ ਸੁਭਾਇਮਾਨ ਹੋ ਰਿਹਾ ਹੈ। ਆਸਾ ਜੀ ਦੀ ਵਾਰ ਲਗਦੀ ਹੈ। ਕੀਰਤਨ ਦੀਆਂ ਧੁਨਾਂ ਉਠਦੀਆਂ ਹਨ। ਅਲੌਕਿਕ ਨਜ਼ਾਰੇ ਮਾਣ ਕੇ ਅਸੀਂ ਦੋਨੋਂ ਵਾਪਿਸ ਆਏ।

ਰਾਵਲਪਿੰਡੀ ਵਿਚ ਕਟੜ ਸਿੰਘ ਸਭੀਏ ਖਿਆਲਾਂ ਵਾਲੇ ਸਿਖ ਵਸਦੇ ਸਨ। ਸਾਨੂੰ ਨਾਮਧਾਰੀ ਵੇਖ ਕੇ ਲੋਕੀਂ ਸੁਖਾਂਦੇ ਨਹੀਂ ਸਨ ਤੇ ਹਰ ਵਕਤ ਟੋਕਾ ਟੋਕੀ, ਗੁਰੂ ਦੀ ਨਿੰਦਾ ਕਰਦੇ ਸਨ। ਸਰਦਾਰ ਜੀ ਦੀ ਭਰਜਾਈ ਜੋ ਕਿ ਗੁਰਬਾਣੀ ਦੀ ਪ੍ਰੇਮਣ ਸੀ ਪਿਛੇ ਲਗੀ ਰਹਿੰਦੀ ਸੀ ਕਿ ਤੁਸੀਂ ਕੂਕੇ ਕਿਉਂ ਬਣੇ ਬਹੁਤ ਮਖੌਲ ਕਰਦੀ ਸੀ ਕਿ ਕੱਚੇ ਗੁਰੂ ਧਾਰਨ ਕਰ ਲਏ ਨੇ। ਸਰਦਾਰ ਜੀ ਕਿਹਾ, "ਭਾਵੀ ਗੁਰੂ ਦੀ ਪੀਹੜੀ' ਧੁਰਾ ਤੋਂ ਚਲਦੀ ਆਈ ਹੈ। ਗੁਰੂ ਸਦਾ ਸੱਚਾ ਹੈ ਤਾਂ ਕਹਿਣ ਲਗੀ ਕਿ "ਜੇ ਤੇਰਾ ਗੁਰੂ ਸੱਚਾ ਹੈ ਤਾਂ ਹੱਥ ਤਤੇ ਤੇਲ ਵਿਚ ਪਾ। ਦੇਖਾਂ ਕਿਸ ਤਰ੍ਹਾਂ ਤੇਰਾ ਗੁਰੂ ਲਾਜ ਰਖਦਾ ਹੈ।" ਹਾਸੇ ਵਿਚ ਰੋਜ਼ ਗੱਲਾਂ ਹੁੰਦੀਆਂ ਸਨ। ਨੌਕਰ ਨੂੰ ਆਵਾਜ਼ ਮਾਰ ਕੇ ਅੰਗੀਠੀ ਤੇ ਕੜਾਹੀ ਵਿਚ ਘਿਉ ਮੰਗਵਾ ਲਿਆ ਤੇ ਕਹਿਣ ਲਗੀ "ਨਾਮਧਾਰੀਆ ਪਾ ਖਾਂ ਘਿਉ ਵਿਚ ਹੱਥ।" ਸਰਦਾਰ ਜੀ ਕਿਹਾ :—"ਭਾਵੀ ਤੂੰ ਪਹਿਲਾਂ ਪਾ" ਉੱਤਰ ਦਿਤਾ, "ਮੇਰੇ ਤੇ ਦਸ ਗੁਰੂ ਪੂਰਾਣੇ ਤੇ

ਸੱਚੇ ਹਨ, ਤੇਰੇ ਹੀ ਗੁਰੂ ਨਵੇਂ ਤੇ ਬੱਚੇ ਹਨ" ਸਰਦਾਰ ਜੀ ਨੇ ਪਹਿਲੇ ਹੱਥ ਪਾਇਆ ਤਾਂ ਕਹਿਣ ਲੱਗੀ ਝਗ ਵਿਚ ਪਾਇਆ ਈ। ਸਰਦਾਰ ਜੀ ਨੂੰ ਰੰਗ ਚੜ੍ਹ ਗਿਆ ਤੇ ਸਾਹਮਣੇ ਕੀ ਨਜ਼ਾਰਾ ਦਿਸਿਆ ਕਿ ਵੱਡਾ ਸਾਰਾ ਤਖਤਪੋਸ਼ ਵਿਛ ਗਿਆ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੀਆਂ ਪਾਤਸ਼ਾਹੀਆਂ ਬੈਠ ਗਈਆਂ ਹਨ। ਇਕੋ ਰੂਪ ਹੀ ਦਿਸਦੇ ਹਨ। ਸਰਦਾਰ ਜੀ ਦਾ ਦਿਲ ਪ੍ਰੇਮ ਦੇ ਉਛਾਲੇ ਮਾਰਨ ਲੱਗਾ ਤਾਂ ਘਿਉ ਵੀ ਕੜ ਕੜ ਕੇ ਲਾਲ ਹੋ ਗਿਆ। ਸਰਦਾਰ ਜੀ ਨੇ ਹੱਥ ਘਿਉ ਵਿਚ ਪਾ ਕੜਾਹੀ ਨਾਲ ਲਗਾ ਦਿੱਤਾ ਤੇ ਭਰਜਾਈ ਘਬਰਾ ਗਈ ਤੇ ਸਰਦਾਰ ਜੀ ਦਾ ਹੱਥ ਹੱਥਾਂ ਵਿਚ ਲੈ ਕੇ ਘੁਟਣ ਲਗ ਪਈ। ਮੈਂ ਪਾਸ ਨਹੀਂ ਸਾਂ, ਪਰ ਇਹ ਸਾਰੀ ਵਾਰਤਾ ਮੈਂ ਉਸ ਭਰਜਾਈ ਦੀ ਵੱਡੀ ਲੜਕੀ ਅਨੂਪ ਪਾਸੋਂ ਸੁਣੀ ਤੇ ਉਸ ਨੇ ਕਿਹਾ, "ਚਾਚੀ ਜੀ ! ਮੈਂ ਵੀ ਤੁਹਾਡੇ ਸਤਿਗੁਰਾਂ ਚਰਨ ਸਰਨਿ ਲੈਸਾਂ, ਪਰ ਉਸ ਨੂੰ ਉਮਰ ਨੇ ਸਾਥ ਨਾਂਹ ਦਿਤਾ। ਜਦ ਸਰਦਾਰ ਜੀ ਨੂੰ ਘਿਉ ਤੱਤਾ ਨਾ ਲੱਗਾ ਤਾਂ ਦੀਵਾਨੇ ਹੋ ਉਠੇ ਤੇ ਸਤਿਗੁਰਾਂ ਦੇ ਦਰਸ਼ਨਾਂ ਦੀ ਤਾਂਘ ਤੀਬਰ ਹੋ ਉਠੀ, ਸਰਦਾਰ ਜੀ ਨੇ 2 ਦਿਨ ਪਹਿਲਾਂ ਇਕ ਹਡਸਨ ਕਾਰ ਖਰੀਦੀ ਸੀ। ਪੈਟਰੋਲ ਭਰ ਲਿਆ ਤੇ ਬੀੜ ਜਿੱਥੇ ਸ੍ਰੀ ਸਤਿਗੁਰ ਜੀ ਧਰਤੀ ਨੂੰ ਭਾਗ ਲਾ ਰਹੇ ਸਨ, ਚਲ ਪਏ।

ਕਿਧਰੇ ਰਾਹ ਵਿਚ ਨਾਂਹ ਅਟਕੇ ਸਿੱਧੇ ਬੀੜ ਪੁਜ ਗਏ। ਦੂਰੋਂ ਤਕਿਆ ਨੇ। ਪਾਤਸ਼ਾਹ ਇਕ ਪਲੰਘ ਤੇ ਬੈਠੇ ਸੁਭਾਏਮਾਨ ਹੋ ਰਹੇ ਸੀ। ਹੇਠਾਂ ਸਫਾਂ ਤੇ ਥੋੜੀ ਜਿਹੀ ਸੰਗਤ ਤਾਰਿਆਂ ਵਾਂਗ ਅਪਣੇ ਪ੍ਰੀਤਮ ਚੰਨ ਮੁਖੜੇ ਦੇ ਦੀਦਾਰ ਪਾ ਪਾ ਠਰ ਰਹੇ ਸੀ।

ਸਰਦਾਰ ਜੀ ਵਾਹੋ ਦਾਹੀ ਪੁਜੇ ਜਦ ਪਾਸ ਪੁਜੇ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁੰਦਰ ਮੁਖ ਪਿਛਲੀ ਤਰਫ ਕਰ ਲਿਆ ਤੇ ਸਰਦਾਰ ਜੀ ਵਲ ਨਾ ਤਕਿਆ ਤੇ ਨਾ ਹੀ ਬੁਲਾਇਆ। ਸਰਦਾਰ ਜੀ ਝਟ ਦੂਜੇ ਪਾਸੇ ਹੋ ਗਏ। ਪਾਤਸ਼ਾਹ ਦੇ ਪਾਤਸ਼ਾਹਾਂ ਨੇ ਫਿਰ ਮੂੰਹ ਮੋੜ ਲਿਆ। ਸਰਦਾਰ ਜੀ ਵੈਰਾਗੀ ਹੋ ਗਏ, "ਤੇਰੀ ਕੰਡ ਡਿਠਿਆਂ ਮਰ ਜਾਵਾਂ ਮੁਖੜਾ ਨ ਮੋੜ ਗੁਰੂਆ" ਵਾਲੀ ਗੱਲ ਹੋ ਗਈ। ਪਾਤਸ਼ਾਹ ਫੁਰਮਾਣ ਲਗੇ, "ਸਰਦਾਰਾ ਤੂੰ ਕਰਾਮਾਤਾਂ ਦੱਸਣ ਲਗ ਪਿਆ ਏਂ ਤੇ ਰੁਮਾਲ ਵਿਚ ਹੱਥ ਲਪੇਟਿਆ ਹੋਇਆ ਆਪਣਾ ਸੋਹਣਾ ਹੱਥ ਕੱਢ ਕੇ ਕਹਿਣ ਲਗੇ —ਘਿਉ ਤੈਨੂੰ ਤਾਂ ਤੱਤਾ ਨਹੀਂ ਲਗਾ, ਪਰ ਮੇਰੇ ਤਾਂ ਹੱਥ ਲਾਲ ਹੋ ਗਏ ਹਨ। ਸਰਦਾਰ ਜੀ ਪਰੇਸ਼ਾਨ ਹੋ ਗਏ ਕਿ ਮੇਰੇ ਤੋਂ ਪਹਿਲਾਂ ਇਥੇ ਕੋਈ ਨਹੀਂ ਅਪੜਿਆ ਤੇ ਘਿਉ ਵਾਲੀ ਗੱਲ ਪਾਤਸ਼ਾਹ ਕਿਸ ਤਰ੍ਹਾਂ ਦਸ ਰਹੇ ਹਨ। ਸਰਦਾਰ ਜੀ ਮਾਫੀ ਮੰਗੀ ਜਾ ਰਹੇ ਹਨ, "ਪਾਤਸ਼ਾਹ ਬਖਸ਼ ਲੈ। ਮਾਫ ਕਰ ਦਿਉ।" ਸਤਿਗੁਰਾਂ ਕਿਹਾ, "ਗੁਰੂ ਰਾਮ ਸਿੰਘ ਜੀ ਦੇ ਘਰ ਕਿਸੀ ਗੱਲ ਦੀ ਕਮੀ ਨਹੀਂ। ਪਰ ਕਰਾਮਾਤ ਨਾਉਂ ਕਹਿਰ ਦਾ ਹੈ। ਸੋ ਅਜ ਤੋਂ ਕਰਾਮਾਤ ਨਹੀਂ ਦਸਣੀ। ਮੈਂ ਤਾਂ ਗੁਰੂ ਰਾਮ ਸਿੰਘ ਦੇ ਬਾਗ ਦਾ ਮਾਲੀ ਬੈਠਾ ਹਾਂ।

ਸੰਨ 1932 ਗਰਮੀਆਂ ਵਿਚ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਨੂੰ ਦੋਨਾਂ ਨੂੰ ਸ਼ਿਮਲੇ ਨਾਲ ਲੈ ਗਏ। ਦੋਨੋਂ ਵਕਤ ਸਵੇਰੇ ਸ਼ਾਮ ਕੀਰਤਨ ਦੀਆਂ ਧੁਨਾਂ ਨਾਲ

ਪਹਾੜ ਗੂੰਜਦੇ ਸਨ ।

ਇਕ ਦਿਨ ਸ਼ਾਮ ਨੂੰ ਰਾਗੀ ਨਾ ਆਏ । ਹੁਕਮ ਹੋਇਆ ਸਰਦਾਰ ਜੀ ਰਾਗੀਆਂ ਨੂੰ ਬੁਲਾ ਲਿਆਉ । ਸਰਦਾਰ ਜੀ ਨੇ ਹੱਥ ਜੋੜ ਕੇ ਬਿਨੈ ਕੀਤੀ । ਕੀਰਤਨ ਦੀ ਦਾਤ ਦਾਸਾਂ ਨੂੰ ਬਖਸ਼ੋ ਜੀ । ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ,

"ਨਾਲ ਨਿਗਾਹ ਦੇ ਪਲ ਵਿਚ ਤਾਰਨ ਬਖਸ਼ਣ ਖੁਸ਼ੀ ਖਜ਼ਾਨੇ ।"

ਮੌਜ ਮੇਂ ਜਬ ਆ ਗਏ ਕਤਰੇ ਕੋ ਦਰੀਯਾ ਕਰ ਦੀਆ ।"

ਸਰਦਾਰਾ ! "ਉਹ ਕੇਹੜਾ ਕੰਮ ਹੈ, ਜੋ ਤੂੰ ਨਹੀਂ ਕਰ ਸਕਣਾ ।" ਬਸ ਕੀ ਸੀ । ਸਾਡੇ ਦੋਨਾਂ ਦਾ ਹੋਰ ਕੰਮ ਹੀ ਨਹੀਂ ਸੀ । ਵਾਜੇ ਪਕੜੇ ਹੋਏ ਘਰ ਘਰ ਕੀਰਤਨ ਜਾ ਸੁਣਾਇਆ । ਅਗਾਧ ਬਾਣੀਆਂ ਗਾਣ ਵਾਲੇ ਅਕਾਲ ਪੁਰਖ ਸਤਿਗੁਰੂ ਪ੍ਰਤਾਪ ਸਿੰਘ ਜੀ ਮੈਂ ਮਾਈ ਤੇ ਸਰਦਾਰ ਜੀ ਜਿਨ੍ਹਾਂ ਦਾ ਗਲਾ ਕੁਝ ਇਤਨਾ ਸਾਫ ਨਹੀਂ ਸੀ ਪਰ ਸ਼ੌਕ ਬਹੁਤ ਰਖਦੇ ਸੀ, ਨਾਲ ਲੈ ਜਾ ਕੇ ਲਖਨਊ, ਕਲਕਤਾ, ਬੰਬਈ, ਕਸ਼ਮੀਰ, ਸ਼ਿਮਲੇ, ਕਾਨਪੁਰ, ਪਿਸ਼ਾਵਰ ਤੇ ਹੋਰ ਅਨੇਕਾਂ ਹੀ ਪਿੰਡਾਂ, ਸ਼ਹਿਰਾਂ ਵਿਚ ਸਾਧ ਸੰਗਤ ਦੇ ਦਰਸ਼ਨ ਕਰਾਏ ਤੇ ਚਿਕੜ ਭਰਿਆਂ ਅਉਗਣਹਾਰਿਆਂ ਨੂੰ ਨਾਲ ਲਾਈ ਰਖਿਆ । ਜਿਥੇ ਵੀ ਜਾਈਦਾ ਸੀ, ਪਾਤਸ਼ਾਹ ਦੀਆਂ ਪ੍ਰੇਰੀਆਂ ਹੋਈਆਂ ਅਨੇਕਾਂ ਮਾਈਆਂ ਨੇ ਆ ਕੇ ਸਤਿਗੁਰਾਂ ਦੀ ਦਿਤੀ ਹੋਈ ਦਾਤ ਪ੍ਰਾਪਤ ਕਰਕੇ, ਮਾਸ ਸ਼ਰਾਬ ਛਡ, ਗੁਰੂ ਕੀ ਚਰਨ ਸਰਨ ਪ੍ਰਾਪਤ ਹੋਈ ।

ਅੰਗਰੇਜ਼ੀ ਸਰਕਾਰ ਲਾਹੌਰ ਬੁਚੜਖਾਨਾ ਬਨਾਣ ਲਗੀ ਤਾਂ ਗਊ ਗਰੀਬ ਦੇ ਰਾਖੇ ਪਾਤਸ਼ਾਹ ਨੇ 100 ਦਿਨ ਦਾ ਸ੍ਰੀ ਚੰਡੀ ਦੀ ਵਾਰ ਦਾ ਯਗ ਅਰੰਭ ਕਰਨ ਦੀ ਸਲਾਹ ਕੀਤੀ । ਕਈ ਵਡੇ ਵਡੇ ਪੰਥ ਦੇ ਚਮਕਦੇ ਸਿਤਾਰਿਆਂ ਨੂੰ ਆਪਣੇ ਪਾਸ ਸ੍ਰੀ ਭੈਣੀ ਸਾਹਿਬ ਬੁਲਾਇਆ । ਮੇਰੇ ਤਾਰਨਹਾਰ ਨੇ ਮੈਨੂੰ ਭੀ ਬੁਲਾਇਆ ਤੇ ਉਥੇ ਸਾਰੀਆਂ ਮਾਈਆਂ ਦੀ ਚਰਨ-ਰਜ ਪ੍ਰਾਪਤ ਕਰਨ ਲਈ ਹੁਕਮ ਕੀਤਾ, "ਬੀਬੀ ! ਤੂੰ ਇਨ੍ਹਾਂ ਮਾਈਆਂ ਪਾਸੋਂ ਨਿਤਨੇਮ ਕਰਵਾ ।" ਮੈਨੂੰ ਅਨੋਖਾ ਚਾਅ ਸੀ । ਨਾਮ ਪੁਛਣਾ, ਕੀ ਨਾਮ ਹੈ ? ਉਤਰ ਮਿਲਣਾ "ਸੀਬੋ" । ਮੈਂ ਲਿਖਣਾ ਤੂੰ ਨਸੀਬ ਕੌਰ ਹੈਂ । ਤੂੰ ਵੀਰ ਕੌਰ ਹੈਂ । ਤੂੰ ਅਜਾਇਬ ਕੌਰ ਹੈਂ । "ਮੂਰਖ ਕਾਰੇ ਲਾਈਆ ਨਾਨਕ ਹਰ ਕੰਮੇ ।" ਯਗ ਦੇ ਸਮਾਪਤ ਹੋਣ ਤੋਂ ਪਹਿਲਾਂ ਹੀ ਬੁਚੜਖਾਨਾ ਬੰਦ ਹੋ ਗਿਆ । ਸਤਿਗੁਰਾਂ ਦੀ ਜੈ ਜੈ ਕਾਰ ਹੋਈ । ਉਸੀ ਜਗ੍ਹਾ ਵਿਚ ਹੀ ਪਾਤਸ਼ਾਹਾਂ ਨੇ ਮੇਰੇ ਤੇ ਸੋਧ ਰਖਾਣ ਦੀ ਕ੍ਰਿਪਾ ਕੀਤੀ । ਜੋ ਉਨ੍ਹਾਂ ਦੀ ਕ੍ਰਿਪਾ ਨਾਲ ਅਠ ਸਾਲ ਤਕ ਰਖੀ ਰਹੀ ਤੇ ਭਜਨ ਦਾ ਯਗ ਜਾਰੀ ਰਿਹਾ ।

ਸਾਰਾ ਦਿਨ ਮਾਈਆਂ ਬੀਬੀਆਂ ਘਰ ਵਿਚ ਆਣਾ । ਭਜਨ ਪੁਛਣਾ । ਮਾਸ ਸ਼ਰਾਬ ਦਾ ਤਿਆਗ ਕਰਾਣਾ । ਵਾਜਾ ਸਿਖਣਾ । ਦੋ ਅਕਾਲੀ ਖਿਆਲਾਂ ਦੀਆਂ ਮਾਈਆਂ ਨੇ ਉੱਨ ਲੈ ਕੇ ਮਾਲਾ ਬਣਾ ਬਣਾ ਦੇਈ ਜਾਣੀਆਂ । ੧੦੦ ਮਾਲਾਂ ਹਰ ਸਮੇਂ ਤਿਆਰ ਰਹਿੰਦੀਆਂ ਸੀ । ਇਕ ਮਾਲਾ ਰੋਜ਼ਾਨਾ ਬਨਾਣਾ ਮੇਰਾ ਨੇਮ ਸੀ ।

ਰਾਵਲਪਿੰਡੀ ਦੇ ਲੋਕੀ ਇਸ ਪ੍ਰਚਾਰ ਤੋਂ ਬਹੁਤ ਤੰਗ ਸਨ। ਹਰ ਵਕਤ ਨਿੰਦਾ ਤੇ ਮੁਖਾਲਫ਼ਤ ਹੁੰਦੀ ਸੀ ਪਰ ਮੈਨੂੰ ਤਾਂ ਪਾਸ਼ਤਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੰਗ ਚੜ੍ਹਿਆ ਰਹਿੰਦਾ ਸੀ। ਕਿਸੀ ਦੀ ਕੋਈ ਗਲ ਨਹੀਂ ਸੀ ਪੋਂਹਦੀ। ਸਾਡੇ ਦੋਨਾਂ ਦਾ ਕੰਮ ਸੀ, ਜੋ ਵੀ ਕੀਰਤਨ ਦੀ ਅਰਜ਼ ਕਰ ਜਾਵੇ, ਜਾ ਕੇ ਕੀਰਤਨ ਕਰ ਆਣਾ।

ਲੜਕੀਆਂ ਨੂੰ ਭਜਨ ਕਰਨ ਦਾ ਬੜਾ ਸ਼ੌਕ ਚੜ੍ਹਿਆ ਹੋਇਆ ਸੀ। ਘਰੋਂ ਚੋਰੀ ਬਹਾਨੇ ਲਾ ਕੇ ਸਲਵਾਰਾਂ ਦੇ ਹੇਠ ਪਜਾਮੇ ਪਾ ਕੇ ਵਰਨੀ ਤੇ ਪਹੁੰਚ ਭਜਨ ਦਾ ਅਨੰਦ ਮਾਣਦੀਆਂ ਤੇ ਘਰ ਨੂੰ ਵਾਪਸ ਚਲੀਆਂ ਜਾਂਦੀਆਂ।

ਜੈ ਪਾਲ ਇਕ ਲੜਕੀ ਜੋ ਭਾਈ ਰਣਧੀਰ ਸਿੰਘ ਸਾਹਿਬ ਦੀ ਕਟੜ ਚੇਲੀ ਸੀ। ਇਕ ਵਰਨੀ ਤੇ ਆਈ ਤੇ ਸਤਿਗੁਰੂ ਰਾਮ ਸਿੰਘ ਪਾਤਸ਼ਾਹ ਦੀ ਮਰਯਾਦਾ ਤਕ ਕੇ ਮੋਹੀ ਗਈ। ਭਜਨ ਪੁਛ ਲਿਆ ਤੇ ਮਾਸ ਸ਼ਰਾਬ ਦਾ ਤਿਆਗ ਕਰ ਸਣੇ ਕੇਸੀ ਇਸ਼ਨਾਨ ਕਰ, ਸਿਮਰਨ ਵਿਚ ਮਸਤ ਹੋਣ ਲਗੀ। ਉਸ ਨੇ ਇਕ ਦਿਨ ਕਿਹਾ ਕਿ "ਮੇਰੇ ਘਰ ਵਰਨੀ ਕਰੋ।" ਉਸ ਦੇ ਘਰ ਵਰਨੀ ਵਿਚ ਸ਼ਕੁੰਤਲਾ ਭੂਟਾਨੀ ਆਏ ਸਨ। ਉਨ੍ਹਾਂ ਸ਼ਬਦ ਪੜ੍ਹਿਆ, "ਮਨ ਚਾਉ ਭਇਆ ਪ੍ਰਭ ਆਗਮ ਸੁਣਿਆ" ਇਹ ਸ਼ਬਦ ਮੈਨੂੰ ਬਹੁਤ ਅਛਾ ਲਗਾ। ਦੂਜੇ ਦਿਨ ਹੀ ਸ਼ਕੁੰਤਲਾ ਆਪਣੀ ਮਾਤਾ ਨੂੰ ਨਾਲ ਲੈ ਕੇ ਸਾਡੇ ਘਰ ਆਏ ਤੇ ਸਤਿਗੁਰਾਂ ਦੀ ਬਖਸ਼ੀ ਹੋਈ ਦਾਤ ਦੋਨੋਂ ਲੈ ਗਈਆਂ। ਇਸ ਤੋਂ ਪਹਿਲਾਂ ਜੈ ਪਾਲ ਮੇਰੇ ਨਾਲ ਮਾਈਆਂ ਵਿਚ ਕੀਰਤਨ ਕਰਦੀ ਸੀ। ਫਿਰ ਸ਼ਕੁੰਤਲਾ ਭੂਟਾਨੀ ਕਰਨ ਲਗੇ ਤੇ ਕਈ ਵਾਰੀ ਹਜ਼ੂਰ ਪਾਤਸ਼ਾਹ ਸ੍ਰੀ ਸਤਿਗੁਰੂ ਜੀ ਨੇ ਬੁਲਾ ਕੇ ਕੀਰਤਨ ਸੁਣਿਆ ਤੇ ਖੁਸ਼ੀਆਂ ਬਖਸ਼ੀਆਂ ਤੇ ਫੁਰਮਾਇਆ ਕਿ ਸ੍ਰੀ ੧੦੮ ਸਤਿਗੁਰੂ ਰਾਮ ਸਿੰਘ ਜੀ ਦੇ ਦਰਬਾਰ ਵਿਚ ਭਾਈਆਂ ਤੇ ਮਾਈਆਂ ਦਾ ਦਰਜਾ ਬਰਾਬਰ ਹੈ।

ਇਕ ਸਹਿਜਧਾਰੀ ਸਿਖ ਕੋਹਾਟ ਦੇ ਰਹਿਣ ਵਾਲੇ ਦੇ ਘਰ ਸੰਤਾਨ ਨਹੀਂ ਸੀ। ਉਸ ਕਿਸੇ ਪਾਸੋਂ ਸੁਣਿਆ ਕਿ ਸ੍ਰੀ ਭੈਣੀ ਸਾਹਿਬ ਜਾ ਕੇ ਮੂੰਹੋਂ ਮੰਗੀਆਂ ਮੁਰਾਦਾਂ ਮਿਲਦੀਆਂ ਹਨ। 'ਸ੍ਰੀ ਦਰਬਾਰ ਭੈਣੀ ਵਾਲੇ ਦਾ ਨਿਰਾਲਾ ਜਗ ਤੇ" ਉਹ ਸੋਭਾ ਸੁਣ ਕੇ ਇਸਤ੍ਰੀ ਨੂੰ ਲੈ, ਭੈਣੀ ਸਾਹਿਬ ਪੁਜ ਗਿਆ। ਅਟੱਲ ਪ੍ਰਤਾਪੀ ਦੇ ਚਰਨਾਂ ਵਿਚ ਹਾਜ਼ਰ ਹੋਇਆ। ਸ਼ਰਧਾਵਾਨ ਤਕ ਕੇ ਹਜ਼ੂਰ ਨੇ ਬਖਸ਼ਿਸ਼ ਕਰ ਦਿਤੀ। ਸਾਲ ਦੇ ਅੰਦਰ ਅੰਦਰ ਲੜਕਾ ਹੋ ਗਿਆ। ਲੜਕਾ ਤਿੰਨ ਚਾਰ ਮਹੀਨੇ ਦਾ ਹੋਇਆ ਤਾਂ ਸਖ਼ਤ ਬੀਮਾਰ ਡਬਲ ਨਿਮੋਨੀਆ ਹੋ ਗਿਆ। ਆਪਣੀ ਇਸਤਰੀ ਨੂੰ ਕਹਿਣ ਲਗਾ, "ਚਲ ਭੋਲੀਏ, ਜਿਨ੍ਹਾਂ ਦਿੱਤਾ ਹੈ, ਉਨ੍ਹਾਂ ਨੂੰ ਸੌਂਪ ਆਈਏ। ਰਾਵਲਪਿੰਡੀ ਸਟੇਸ਼ਨ ਤੇ ਪੁਜਾ। ਉਥੇ ਇਕ ਨਾਮਧਾਰੀ ਸੁਰੈਣ ਸਿੰਘ ਜੋ ਪੱਕਾ ਸੇਵਕ ਤੇ ਸ੍ਰੀ ਗੁਰੂ ਰਾਮ ਸਿੰਘ ਜੀ ਦਾ ਅਨਿਨ ਸੇਵਕ ਤੇ ਪ੍ਰੇਮੀ ਸੀ, ਮਿਲ ਪਿਆ। ਉਸ ਨੇ ਸਾਰੀ ਗੱਲ ਦਸੀ। ਤਾਂ ਸੰਤ ਸੁਰੈਣ ਸਿੰਘ ਜੀ ਨੇ ਉਤਰ ਦਿਤਾ ਕਿ ਪਾਤਸ਼ਾਹ ਤਾਂ ਪਿੰਡੀ ਨੂੰ ਭਾਗ ਲਾ ਰਹੇ ਹਨ। ਉਹ ਝਟ ਉਤਰ ਪਿਆ। ਹਜ਼ੂਰ ਦਾ ਡੇਰਾ ਰਾਮ ਬਨ ਵਿਚ ਲਗਾ ਸੀ, ਉਥੇ ਪਹੁੰਚ ਗਿਆ। ਮੈਂ ਤਾਂ ਉਸ ਮੁਰਦਾ ਜਿਹੇ ਬਚੇ ਨੂੰ ਤਕ ਕੇ ਹੈਰਾਨ

ਰਹਿ ਗਈ। ਪਰ ਉਸ ਨੇ ਬਚੇ ਨੂੰ ਪਾਤਸ਼ਾਹਾਂ ਦੇ ਚਰਨਾਂ ਵਿਚ ਲਿਟਾ ਦਿਤਾ। ਕਿ ਤੁਹਾਡੀ ਅਮਾਨਤ ਹੈ, ਸੰਭਾਲੋ। ਮਿਠ-ਬੋਲੇ ਹਜ਼ੂਰ ਨੇ ਬਚੇ ਨੂੰ ਤਕ ਕੇ ਕਿਹਾ—"ਭਾਈ ਗੁਰਮੁਖਾ ! ਪੰਜਾਂ ਸਿੰਘਾਂ ਦੇ ਚਰਨ ਧੋ ਕੇ ਇਸ ਨੂੰ ਚਰਨਾਮ੍ਰਿਤ ਪਿਲਾ ਦੇ।" ਇਕ ਸਿਖ ਝਟ ਜਲ ਦਾ ਗੜਵਾ ਤੇ ਥਾਲੀ ਲੈ ਆਇਆ। ਚਾਰ ਸਿਖਾਂ ਦੇ ਚਰਨ ਧੋ ਕੇ ਹਜ਼ੂਰ ਦੇ ਚਰਨ ਧੋਣ ਲਗਾ ਤਾਂ ਪਾਤਸ਼ਾਹ ਨੇ ਮਨ੍ਹਾ ਕੀਤਾ। ਪਾਸ ਹੀ ਸੰਤ ਮੰਗਲ ਸਿੰਘ ਜੀ ਬਿਰਾਜਮਾਨ ਸਨ। ਹਸ ਕੇ ਕਹਿਣ ਲਗੇ—"ਆਪ ਵੀ ਸਿਖ ਹੋ।" ਤਾਂ ਮੇਹਰਾਂ ਦੇ ਸਾਈਂ ਨੇ ਝਟ ਚਰਨ ਅਗੇ ਕਰ ਦਿਤੇ।

ਥਾਲੀ ਵਿਚੋਂ ਚਰਨਾਮ੍ਰਿਤ ਸ਼ੀਸ਼ੀ ਵਿਚ ਪਾਇਆ ਗਿਆ। "ਹਸ ਹਸ ਬੋਲਣ। ਸੁੰਦਰ ਮੁਖ ਤੇਂ ਬੋਲੀ ਮਨ ਵਿਚ ਗਡੀ ਗਈ।" ਪਾਤਸ਼ਾਹਾਂ ਕਿਹਾ—ਇਸ ਬਚੇ ਨੂੰ ਘਰ ਲੈ ਜਾਉ ਤੇ ਸੇਵਾ ਕਰੋ। ਸਾਰਾ ਪਰਿਵਾਰ ਮੇਰੇ ਘਰ ਆ ਗਿਆ। ਮੈਂ ਆਪਣੀ ਥੋੜੀ ਦੁਨੀਆਂਦਾਰੀ ਦੀ ਅਕਲ ਨਾਲ ਵਡਾ ਡਾਕਟਰ ਬੁਲਾ ਲਿਆ। ਡਾਕਟਰ ਨੇ ਆਉਂਦਿਆਂ ਹੀ ਸਿਰ ਫੇਰਿਆ। ਪਰ ਮੇਰੇ ਕਹਿਣ ਤੇ ਦਵਾਈ ਲਿਖ ਦਿਤੀ। ਦਵਾਈ ਆ ਗਈ। ਪਰ "ਧੰਨ ਧੰਨ ਸਤਿਗੁਰੂ ਜਿਸ ਸ਼ਬਦ ਸੁਣਾਇਆ। ਧੰਨ ਧੰਨ ਗੁਰਸਿਖ ਹੈ ਜਿਸ ਮੰਨ ਵਸਾਇਆ।" ਸਹਿਜਧਾਰੀ ਜੀ ਕਹਿਣ ਲਗੇ ਬੀਬੀ ਜੀ ! ਅਸਾਂ ਸਚੇ ਡਾਕਟਰ ਪਾਸੋਂ ਦਵਾਈ ਲੈ ਲਈ ਹੈ। ਦੂਜੀ ਦਵਾਈ ਕਦਾਚਿਤ ਨਹੀਂ ਦੇਣੀ ਤੇ ਘੰਟੇ ਘੰਟੇ ਬਾਦ ਚਰਨਾਮ੍ਰਿਤ ਵਾਲੀ ਸ਼ੀਸ਼ੀ 'ਚੋਂ ਦੋ ਬੂੰਦਾਂ ਦੇਈ ਗਏ ਤੇ "ਮੁਰਦੇ ਜ਼ਿੰਦੇ ਕਰਦਾ ਚਰਨਾਂ ਨਾਲ ਨੀ ਸਈਓ" ਲੜਕਾ ਰਾਜ਼ੀ ਖੁਸ਼ੀ ਹੋ ਗਿਆ ਤੇ ਸਹਿਜਧਾਰੀ ਜੀ ਰਾਜ਼ੀ ਖੁਸ਼ੀ ਬਚੇ ਨੂੰ ਨਾਲ ਲੈ ਕੋਹਾਟ ਚਲੇ ਗਏ। ਉਨ੍ਹਾਂ ਦੇ ਲੜਕੇ ਦੇ ਰਾਜ਼ੀ ਹੋਣ ਤੇ ਇਤਨਾ ਅਸਰ ਪਿਆ ਕਿ ਕੇਸ ਰਖ ਲਏ ਤੇ ਸਾਰਾ ਪਰਿਵਾਰ ਸਿਖ ਬਣ ਗਿਆ। ਬੜੇ ਸਾਲਾਂ ਦੇ ਬਾਦ ਮੈਂ ਫਿਰ ਉਨ੍ਹਾਂ ਨੂੰ ਹੋਲੇ ਮਹੱਲੇ ਤੇ ਤਿੰਨ ਚਾਰ ਵਡੇ ਵਡੇ ਲੜਕੇ, ਆਪ ਤੇ ਸਿੰਘਣੀ ਦੇਖੀ, ਸਾਰੇ ਸਿਖ ਸਜੇ ਹੋਏ।

ਇਹ ਤਾਂ ਸਾਡਾ ਰੋਜ਼ ਦਾ ਪ੍ਰੋਗਰਾਮ ਸੀ ਕਿ ਕਿਧਰੇ ਨਾ ਕਿਧਰੇ ਜਾ ਕੇ ਸਵੇਰੇ ਆਸਾ ਜੀ ਦੀ ਵਾਰ ਲਾਣੀ ਤੇ ਫਿਰ ਵੀ ਕੋਈ ਅਰਜ਼ ਆ ਕਰੇ ਤਾਂ ਕਿਰਾਇਆ ਕੋਲੋਂ ਖਰਚ ਕੇ ਜਾ ਕੀਰਤਨ ਕਰਨਾ।

ਉਧਰ ਮਾਈਆਂ ਵਿਚ ਵਰਨੀਆਂ ਦਾ ਕੰਮ ਜਾਰੀ ਸੀ। ਸਾਨੂੰ ਦੋਨਾਂ ਨੂੰ ਅਮਲ ਚੜ੍ਹਿਆ ਰਹਿੰਦਾ ਸੀ। ਸਰਦਾਰ ਜੀ ਮਿਉਨਿਸਪਲ ਕਮੇਟੀ ਲਈ ਮੈਂਬਰ ਖੜੇ ਹੋ ਗਏ। ਜੋ ਪਾਤਸ਼ਾਹਾਂ ਦੀ ਕ੍ਰਿਪਾ ਨਾਲ ਫਤੇ ਹੋਈ। ਸਰਦਾਰ ਜੀ ਦਾ ਬੜਾ ਸੇਵਾ ਵਾਲਾ ਸੁਭਾਵ ਸੀ। ਕੋਈ ਆ ਜਾਵੇ, ਪਰਸ਼ਾਦਾ ਥਾਲੀ ਵਿਚ ਪਇਆ ਹੋਇਆ ਛਡ ਕੇ ਤੁਰ ਪੈਂਦੇ ਸਨ ਉਨ੍ਹਾਂ ਨਾਲ ਕੰਮ ਕਰਨ ਲਈ।

ਫਿਰ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਚੁਣੇ ਗਏ। ਜੋ ਪਾਕਿਸਤਾਨ ਦੇ ਬਣਨ ਤੀਕ ਬਣੇ ਰਹੇ। ਸਾਰਿਆਂ ਪਾਸੋਂ ਵਡਾ ਕੰਮ ਇਹ ਸੀ ਜਦ ਵੀ

ਪਾਤਸ਼ਾਹ ਜੀ ਨੇ ਹੁਕਮ ਨਾਲ ਭੇਜਣਾ। ਸਾਰੇ ਕੰਮ ਛੱਡ ਕੇ ਟੁਰ ਜਾਂਦੇ ਤੇ ਨਾਲ ਮੈਨੂੰ ਵੀ ਕੀਰਤਨ ਪਿਛੇ ਲੈ ਜਾਂਦੇ ਤੇ ਨਾਲ ਹੀ ਰਖਦੇ ਸਨ।

1946 ਵਿਚ ਰਾਵਲਪਿੰਡੀ ਅਸਾਂ ਇਕ ਰਿਹਾਇਸ਼ ਲਈ ਕੋਠੀ ਬਣਵਾਣੀ ਸ਼ੁਰੂ ਕੀਤੀ, ਜਿਸ ਉਤੇ ਕਾਫ਼ੀ ਰੁਪਿਆ ਖਰਚ ਹੋਇਆ, ਦਸੰਬਰ ਵਿਚ ਕੋਠੀ ਵਿਚ ਜਾ ਰਹੇ। 1947 ਮਾਰਚ ਵਿਚ ਸ਼ੇਖੂਪੁਰੇ ਬੇਦਾਦ ਵਿਚ ਹੱਲਾ ਮਹੱਲਾ ਸੀ। ਹਿੰਦੂ ਮੁਸਲਿਮ ਫਸਾਦ ਜ਼ੋਰਾਂ ਤੇ ਸੀ। ਅਸੀਂ ਦਨੋਂ ਪਿੰਡੀ ਵਾਪਸ ਨਾ ਜਾ ਸਕੇ ਤੇ ਲਾਹੌਰੋਂ ਪਾਤਸ਼ਾਹ ਦੇ ਦੀਦਾਰ ਕਰ ਦਿਲੀ ਆ ਗਏ ਤੇ ਦਿਲੀ ਤੋਂ ਹਵਾਈ ਜਹਾਜ਼ ਵਿਚ ਸਿਧੇ ਰਾਵਲਪਿੰਡੀ ਗਏ। ਅਪ੍ਰੈਲ 1947 ਵਿਚ ਹਜ਼ੂਰ ਨੇ ਸੰਤ ਨਾਹਰ ਸਿੰਘ ਜੀ ਨੂੰ ਪਿੰਡੀ ਭੇਜਿਆ ਕਿ ਬੀਬੀ ਨੂੰ ਲੈ ਆਉ। ਕੋਠੀ ਵਿਚ ਫਸੀ ਨਾ ਰਹੇ।

ਸੰਤ ਨਾਹਰ ਸਿੰਘ ਜੀ ਸਾਨੂੰ ਲਾਹੌਰ ਲੈ ਆਏ ਤੇ ਉਥੋਂ ਅਸੀਂ ਜੋਗਿੰਦਰ ਨਗਰ ਚਲੇ ਗਏ। ਕੋਠੀ ਉਥੇ ਪਹਿਲੇ ਹੀ ਕਿਰਾਏ ਤੇ ਲੈ ਰਖੀ ਸੀ।

ਜੋਗਿੰਦਰ ਨਗਰ ਮੌਜ ਲਗੀ ਰਹਿੰਦੀ ਸੀ। ਪਾਤਸ਼ਾਹ ਮੰਡੀ ਦਰਸ਼ਨ ਦੇਂਦੇ ਸੀ। ਉਥੇ ਪਾਤਸ਼ਾਹ ਆਂਦੇ ਜਾਂਦੇ ਸੀ ਤੇ ਹੋਰ ਵੀ ਸਾਧ ਸੰਤ ਦਰਸ਼ਨ ਦੇਂਦੇ ਸੀ। ਸਾਡੇ ਨਾਲ ਦੋ ਤਿੰਨ ਪਰਵਾਰ ਹੋਰ ਵੀ ਸਨ। ਫਿਰ ਅਸੀਂ ਮੰਡੀ ਪੁਜ ਗਏ ਤੇ ਦਸੰਬਰ 1947 ਵਿਚ ਦਿਲੀ ਪੁਜ ਗਏ।

ਦਿਲੀ ਵਿਚ ਮਹਿਲਦਾਰ ਖਾਨ ਬਾਗ਼ ਜੋ ਕਿ ਸਰਦਾਰ ਜੀ ਦੇ ਪਿਤਾ ਰਾਏ ਬਹਾਦਰ ਬੂਟਾ ਸਿੰਘ ਜੀ ਦੀ ਖਰੀਦ ਸੀ, ਰਹਿਣ ਲਗੇ। ਤਾਂ ਲੋਕ ਕਹਿਣ ਲਗੇ ਕਿ ਤੁਸੀਂ ਮੁਸਲਮਾਨ ਦੇ ਬਾਗ਼ ਵਿਚ ਰਹਿੰਦੇ ਹੋ। ਤਾਂ ਸਰਦਾਰ ਜੀ ਨੇ ਬਾਗ ਦਾ ਨਾਮ ਸ੍ਰੀ ਪ੍ਰਤਾਪ ਬਾਗ਼ ਰਖਿਆ। ਲੋਕਾਂ ਨੇ ਇਸ ਦਾ ਨਾਮ ਰਾਣਾ ਪ੍ਰਤਾਪ ਬਾਗ਼ ਸਦਣ ਲਗੇ ਤੇ ਇਹ ਨਾਮ ਰਖਵਾ ਦਿਤਾ।

ਸਤਿਗੁਰਾਂ ਦੀ ਕ੍ਰਿਪਾ ਨਾਲ ਸਰਦਾਰ ਜੀ 1952 ਵਿਚ ਪਾਰਲੀਮੈਂਟ ਦੇ ਮੈਂਬਰ ਬਣ ਗਏ। ਫਿਰ ਬੈਕਵਰਡ ਕਲਾਸ (Backward Class) ਕਮਿਸ਼ਨ ਦੇ ਮੈਂਬਰ ਨੀਯਤ ਕੀਤੇ ਗਏ ਪਰ ਉਮਰ ਨੇ ਸਾਥ ਨਾ ਦਿਤਾ। ਬੀਮਾਰੀ ਵਿਚ ਗੁਰੂ ਗੁਰੂ ਜਪਦੇ 1954 ਵਿਚ ਸੱਤ ਜਨਵਰੀ ਨੂੰ ਗੁਰੂ ਚਰਨਾਂ ਵਿਚ ਜਾ ਬਿਰਾਜੇ।

ਗਲ ਬੜੀ ਸਖਤ ਹੋ ਗਈ ਪਰ 'ਜਿਸ ਦੇ ਮਸਤਕ ਹਥ ਗੁਰੂ ਧਰੇ, ਸੋ ਦਾਸ ਅੰਦੇਸਾ ਕਾਹੇ ਕਰੇ।'

ਸਰਦਾਰਨੀ ਲੀਲਾ ਦਾ ਮਨ ਸਰਦਾਰ ਆਤਮਾ ਸਿੰਘ ਜੀ ਦੀ ਚੜ੍ਹਾਈ ਪਿਛੋਂ ਵੀ ਗੁਰੂ ਪ੍ਰੇਮ ਨਾਲ ਭਿੱਜਾ ਰਹਿਆ। ਨਾਮ ਬਾਣੀ ਦੀਆਂ ਛਲਕਾਂ ਵਜਦੀਆਂ ਰਹਿਣ। ਜਿਥੇ ਲੀਲਾ ਨੇ ਧਰਤ ਆਕਾਸ਼ ਨੂੰ ਗੁਰਬਾਣੀ ਦੇ ਕੀਰਤਨ ਨਾਲ ਮਸਤਾਨਾ ਬਣਾ ਦਿਤਾ ਤੇ ਪਸ਼ੂ ਪੰਛੀਆਂ ਨੂੰ ਵਜਦ ਨਾਲ ਨਚਾ ਦਿਤਾ, ਉਥੇ ਉਸ ਨੇ ਗੁਰੂ ਪਿਆਰ ਵਿਚ ਕਵਿਤਾ ਰਚੀ ਤੇ ਲੇਖ ਵੀ ਲਿਖੇ, ਜਿਨ੍ਹਾਂ ਨੂੰ ਸਤਿਗੁਰਾਂ ਨੇ ਘਰ ਘਰ ਪਹੁੰਚਾਇਆ। ਅੰਤ ਸਰਦਾਰਨੀ

ਲੀਲਾ 6 ਜਨਵਰੀ 1975 ਨੂੰ ਸਚਖੰਡ ਵਿਚ ਸਰਦਾਰ ਆਤਮਾ ਸਿੰਘ ਕੋਲ ਜਾ ਪੁਜੀ।

ਮਿੱਠੇ ਰੁਖਾਂ ਦੇ ਮਿਠੇ ਫਲ। ਸਰਦਾਰਨੀ ਦੇ ਚੜ੍ਹਾਈ ਕਰ ਜਾਣ ਪਿਛੋਂ ਬੀਬੀ ਸਤਿਨਾਮ ਨੇ ਓਸੇ ਵਾਜੇ ਨੂੰ ਜਾ ਹੱਥ ਪਾਇਆ। ਬਸ ਓਹੀ ਕੀਰਤਨ, ਓਹੀ ਲੰਗਰ, ਉਹੋ ਸ਼ਰਧਾ ਭਗਤੀ, ਓਹੋ ਵੀਰਵਾਰ ਦੇ ਵੀਰਵਾਰ ਵਰਨੀ ਨਾਲ ਪ੍ਰਤਾਪ ਬਾਗ਼ ਨੂੰ ਉਜਾਗਰ ਕੀਤਾ ਤੇ ਕਰ ਰਹੀ ਹੈ। ਊਣਤਾਈ ਨਹੀਂ ਆਉਣ ਦਿਤੀ। ਗੁਰਬਾਣੀ ਦੇ ਨਾਲ ਸੂਦਾਰਨੀ ਲੀਲਾ ਦੀ ਰਚੀ ਕਵਿਤਾ ਵਿਚੋਂ ਸਰੋਤਿਆਂ ਨੂੰ ਗਾ, ਸੁਣਾ ਕੇ ਅਗੰਮੀ ਦੇਸਾਂ ਦੀ ਸੈਰ ਕਰਾਂਦੀ ਹੈ।

ਲੇਖਕ —ਮਾ. ਨਿਹਾਲ ਸਿੰਘ





ਮਾਤਾ ਚੰਦ ਕੌਰ ਜੀ

ਜਿਨ੍ਹਾਂ ਦੇ ਅਸ਼ੀਰਵਾਦ ਨਾਲ ਇਹ ਪੁਸਤਕ ਸਾਧ ਸੰਗਤ ਦੇ
ਹੱਥਾਂ ਵਿੱਚ ਜਾ ਰਹੀ ਹੈ ।



ਲੇਖਕ :

ਨਿਹਾਲ ਸਿੰਘ

## ਲੇਖਕ ਦੀ ਕਲਮ ਤੋਂ

(੧) ਬਾਈਕਾਟ

(੨) ਸੀਤਲਤਾ ਦਾ ਸੋਤ

(੩) ਮੌਜੀ ਠਾਕੁਰ

(੪) ਸਤਿਗੁਰ ਸਾਖੀਆਂ

(੫) ਚਮਤਕਾਰੇ

(੬) ਅਲੌਕਿਕ ਦਰਸ਼ਨ

(੭) ਬੇਅੰਤ ਲੀਲਾ ਲੜੀ ਨੰ: ੧ ਤੇ ੨

(੮) ਪੰਜਾਬੀ ਦੀ ਪਹਿਲੀ ਪੋਥੀ [ਪਾਠਸ਼ਾਲਾਵਾਂ ਵਾਸਤੇ]

(੯) ਬਾਲ ਸਿਖਿਆ

(੧੦) Lord of Virtues

(੧੧) Enlighteners

ਪ੍ਰਕਾਸ਼ਕ :

ਨਾਮਧਾਰੀ ਇਸਤਰੀ ਵਿਦਿਅਕ ਜਥਾ

ਸ੍ਰੀ ਭੈਣੀ ਸਾਹਿਬ